**ਪੀਂਜ,** ਸ:—ਕਤਾਰ, ਪਾਲ, ਲੀਕ, ਲੜੀ।

**ਪੀਂਜੋ ਪੀਂਜ,** ਕ੍ਰਿ: ਵਿ:—ਕਤਾਰ ਜਾਂ ਪਾਲਾਂ ਵਾਂਗ

**ਪੀਂਝੂ,** ਪੁ:—ਕਰੀਰ ਦੇ ਰੁੱਖ ਦਾ ਪੱਕਾ ਫਲ।

**ਪੀਠ,** ਸ:—ਪਾਨ ਚੰਗੇ ਸੜੇ ਵਿਚ ਪਾਣੀ ਮਿਲਾਇਆ ਹਜਾ, ਕੱਪੜੇ ਦਾ ਸੜ ਪਾਸਾ, ਪੂਜਾ ਦੀ ਥਾਂ॥

**ਪੀਠਣਾ,** ਕ੍ਰਿ:—ਪੀਹਣਾ, ਦਰੜਨਾ, ਚੂਰਾ ਚੂਰਾ ਕਰਨਾ।

**ਪੀਠੀ,** ਸ:—ਗਿੱਲੀ ਦਾਲ ਪੀਸੀ ਹੋਈ॥

**ਪੀਣ,** ਪੁ:—ਰੇਸ਼ਮ ਦਾ ਪੀਲਾ ਰੰਗ, ਇਕ ਪਖੇਰੂ।

**ਪੀਣਸ,** ਸ:—ਇਕ ਤਰਾਂ ਦੀ ਡੋਲੀ, ਪਾਲਕੀ, ਪੀਨਕ॥

**ਪੀਣਕ,** ਸ:—ਪੀਨਕ, ਅਫੀਮ ਦੇ ਨਸ਼ੇ ਦੀ ਝੋਕ॥

**ਪੀਣਾ,** ਕ੍ਰਿ:—ਪਾਣੀ ਵਗੈਰਾ ਮੂੰਹ ਦੇ ਅੰਦਰ ਲੰਘਾਉਣਾ, ਚੁੰਘਣਾ, ਚੂਸਣਾ, ਸਹਨ ਸਹਾਰਨਾ। ਪੁ:—ਪਾਹੂ।

**ਪੀਤ,** ਸ:—ਪ੍ਰੀਤ, ਪਿਆਰ। ਵਿ:—ਪੀਲਾ॥

**ਪੀਤੰਬਰ,** ਪੁ:—ਪੀਲੇ ਰੰਗ ਦਾ ਰੇਸ਼ਮੀ ਕੱਪੜਾ, ਪੀਲੇ ਬਸਤ੍ਰਾਂ ਵਾਲਾ, ਕ੍ਰਿਸ਼ਨ ਮਹਾਰਾਜ॥

**ਪੀਤਮ,** ਪੁ:—ਪ੍ਰੀਤਮ ਪਿਆਰਾ।

**ਪੀਨ੍ਹ,** ਸ:—ਕਸੁੰਭੇ ਦਾ ਫੋਲ ਪਾਨ, ਕੁਗਾੜੇ ਜਾਂ ਰੇਸ਼ ਦਾ ਫੋਗ॥

**ਪੀਪ,** ਸ:—ਫੋੜੇ ਦੀ ਮੈਲ, ਪਾਕ॥

**ਪੀਪਣੀ,** ਸ:—ਪਿਪਲ ਦੇ ਪੱਤੇ ਅਕਾਰ ਦੀ ਬਸਰੀ॥

**ਪੀਪਾ,** ਪੁ:—ਟੀਨ ਜਾਂ ਲਕੜੀ ਦਾ ਵੱਡਾ ਡੱਬਾ, ਇੱਟਾਂ ਦਾ ਪੂੜਾ।

**ਪੀਪਾ ਹੋ ਜਾਣਾ / ਪੀਪ ਕਰ ਦੇਣਾ,** ਕ੍ਰਿ:—ਪਿਸ ਕੇ ਪੂੜਾ ਹੋ ਜਾਣਾ ਜਾਂ ਕਰ ਦੇਣਾ।

**ਪੀਪੀ,** ਸ:—'ਪੀਪਣੀ' ਵੇਖੋ॥

**ਪੀਬ,** ਸ:—ਪੀਪ, ਪਾਕ, ਫੋੜੇ ਦੀ ਮੈਲ॥

**ਪੀਰ,** ਪੁ:—ਮੁਸਲਮਾਨਾਂ ਵਿਚ ਜੋ ਧਰਮ ਦਾ ਆਗੂ ਹੋਵੇ, ਗੁਰੂ, ਮੁਰਸ਼ਦ, ਸੰਤ, ਸੋਮਵਾਰ, ਬਦ ਬਦਮਾਸ਼॥

**ਪੀਰ ਜਾਦਾ,** ਪੁ: / **ਪੀਰ ਜਾਦੀ,** ਸ: — ਪੀਰ ਦੀ ਔਲਾਦ ਜਾਂ ਮੁਰੀਦ

**ਪੀਰ ਭਾਈ,** ਪੁ: / **ਪੀਰ ਭੈਣ,** ਸ: — ਇੱਕ ਪੀਰ ਦੇ ਮੁਰੀਦ, ਨਸਾਹ ਵਲੋਂ ਪੀਰ ਦੇ ਮੁਰੀਦ ਜਾਂ ਪੀਰ ਦੀ ਦਰਗਾਹ ਨੂੰ ਜਾਣ ਵਾਲੇ॥

**ਪੀਰੀ,** ਸ:—ਪੀਰ ਹੋਣ ਦਾ ਗੁਣ ਜਾਂ ਹਾਲਤ, ਬੁਢੇਪਾ, ਕਰਾਮਾਤ॥

**ਪੀਰੀ ਮੁਰੀਦੀ,** ਸ:—ਪੀਰ ਦਾ ਕੰਮ, ਪੀਰ ਅਤੇ ਉਸਦੇ ਮੁਰੀਦ॥

**ਪੀਲ,** ਸ:—'ਪੀਲੂ' ਵੇਖੋ॥

**ਪੀਲਕ,** ਸ:—ਸਰੰਗੀ ਦੇ ਹਠਲੇ ਸਿਰੇ ਦੀ ਫੱਟੀ ਜਿਸਦੇ ਸਹਾਰੇ ਤਾਰਾਂ ਚੂੰਟੀਆਂ ਹਨ, ਇੱਕ ਪੰਖੇਰੂ, ਇੱਕ ਬੂਟੀ॥

**ਪੀਲ ਪਾਇਆ, ਪੀਲ ਪਾਵਾ**, ਪੁ:—ਬਮ੍ਹ ।

**ਪੀਲਣ**, ਸ:—ਉਹ ਲਕੜੀ ਜਿਸ ਨੂੰ ਇਸ ਤਰਾਂ ਤੇ ਬੈਠ ਕੇ ਬਾਲਕ ਉੱਪਰ ਥੱਲੇ ਹੁੰਦੇ ਹਨ ।

**ਪੀਲਾ**, ਪੁ:, **ਪੀਲੀ**, ਸ:, ਵਿ:—ਇੱਕ ਮਸ਼ਹੂਰ ਰੰਗ, ਜ਼ਰਦ, ਬਸੰਤੀ ॥

**ਪੀਲਾਣੀ**, ਸ:—ਪੀਲਾ ਰੰਗ, ਪਿਲੱਤਣ, ਜ਼ਰਦੀ ।

**ਪੀਲੂ (ਲੂੰ)**, ਸ:—ਵਣ ਦੇ ਰੁੱਖ ਦਾ ਫਲ ।

**ਪੀਲੋ, (ਲੋਂ)**, ਸ:—ਇੱਕ ਰਾਗ ।

**ਪੀੜ**, ਸ:—ਦਰਦ, ਦੁਖ, ਸੋਖ ।

**ਪੀੜਨਾ**, ਕ੍ਰਿ:—ਵੇਲਣੇ ਜਾਂ ਕੋਲ੍ਹੂ ਵਿੱਚ ਨਪੀੜਨਾ, ਨਚੋੜਨਾ, ਘੁੱਟਣਾ ।

**ਪੀੜ੍ਹਾ, ਪੀੜ੍ਹੀ**, 'ਪੀਹੜਾ' ਆਦਿਕ ਵੇਖੋ ।

**ਪੀੜਾਉਣਾ**, ਕ੍ਰਿ:—'ਪਿੜਾਉਣਾ' ਵੇਖੋ ।

**ਪੀੜਾਈ**, ਸ:—ਪੀੜਨ ਦਾ ਕੰਮ ਜਾਂ ਮਜੂਰੀ ॥

**ਪੁਆਉਣਾ**, ਕ੍ਰਿ:—ਰਖਾਉਣਾ, ਧਰੁਆਉਣਾ, ਅੰਦਰ ਲਾਣਾ, ਹਦਾਰ ਦੀ ਰਕਮ ਦੇ ਬਦਲੇ ਹੋਰ ਸ਼ੈ ਲੈਣਾ ॥

**ਪੁਆਹ**, ਪੁ:—ਅਲਾਕਾ, ਜਿਲਾ, ਲਾਗੇ ਦੀ ਥਾਂ ।

**ਪੁਆਦ (ਧ)**, ਪੁ:—ਇਕ ਅਲਾਕਾ ।

**ਪੁਆਰ**, ਪੁ:—ਥੋੜੇ ਚਿਰ ਦੀ ਮੌਤ, ਬੇਸੁਰਤੀ ।

**ਪੁਆਰ ਹੋ ਆਉਣਾ**, ਕ੍ਰਿ:—ਥੋੜਾ ਚਿਰ ਮਰ ਕੇ ਫੇਰ ਹੋਸ਼ ਆ ਜਾਣੀ ।

**ਪੁਆਰ ਜਾਣਾ**, ਕ੍ਰਿ:—ਕੁਝ ਚਿਰ ਮੁਰਦਾ ਹੋ ਜਾਣਾ ॥

**ਪੁਆੜਾ**, ਪੁ:—ਝਗੜਾ, ਬਖੇੜਾ, ਫੱਟਰ (ਪਾਉਣਾ, ਪੈਣਾ) ॥

**ਪੁਸ਼ਟ**, ਵਿ:—ਪਾਲਿਆ ਹੋਇਆ, ਮੋਟਾ ਤਾਜਾ, ਤਕੜਾ ॥

**ਪੁਸ਼ਟ, ਪੁਸ਼ਟਈ**, ਸ:—ਤਾਕਤ, ਬਲ, ਵਡਿਆਈ ॥

**ਪੁਸਤਕ**, ਪੁ:, ਸ:—ਗ੍ਰੰਥ, ਪੋਥੀ, ਪੱਟੀ ਨੂੰ ਅੱਡੀ ਲਾਕੇ ਧੱਕਣਾ (ਚਲਾਉਣੀ, ਮਾਰਨੀ) ॥

**ਪੁਸਤਾ**, ਪੁ:—ਕਿਤਾਬ ਦਾ ਮੋਟਾ ਹੁੰਦਾ ਪਾਸਾ, ਜਿਲਦ, ਕੰਧ ॥

**ਪੁਸਤਾਰ**, ਸ:—ਕੁਲ, ਪੀਹੜੀ, ਨਸਲ, ਪੋਚ ॥

**ਪੁਸਤਾਰਾ**, ਪੁ:—ਪਿੱਠ ਤੇ ਢੁੱਕੀ ਹੋਈ ਲੱਕੜੀ ਘਾਹ ਆਦਿਕ ਦੀ ਪੰਡ, ਕੰਧ ਦੀ ਨੀਂਹ ਬੰਨ੍ਹ ॥

**ਪੁਸ਼ਪ**, ਪੁ:—ਫੁੱਲ ॥

**ਪੁਸ਼ਾਕ (ਕੀ)**, ਸ:—ਕੱਪੜੇ, ਬਸਤ੍ਰ, ਲੀੜੇ (ਸੀਤੇ ਹੋਏ) ॥

**ਪੁਹਲੋਂ**, ਵਿ:—ਮੋਟਾ । ਪੁ:—ਘੋੜੇ ਤੇ ਚੜ੍ਹਕੇ ਖੇਡਣ ਵਾਲੀ ਇੱਕ ਖੇਡ ॥

**ਪੁਹਾਰ**, ਸ:—ਬਹੁਤ ਨਿੱਕੀਆਂ ਨਿੱਕੀਆਂ ਮੀਂਹ ਦੀਆਂ ਕਣੀਆਂ ॥

**ਪੁਹਾਰਾ**, ਪੁ:—ਤਪ ਮਾਤਾ ਆਦਿਕ ਦਾ ਜ਼ੋਰ, ਪਾਣੀ ਦਾ ਹੇਠੋਂ ਜ਼ੋਰ ਨਾਲ ਉਪਰ ਨੂੰ ਉੱਛਲਣਾ, ਪਾਣੀ ਦੀ ਟੂਟੀ ।

**ਪੁਦਣਾ,** ਕ੍ਰਿ:—ਅਸਰ ਕਰਨਾ, ਲੱਗਣਾ ।

**ਪੁਹਰਿਆ,** ਸ:—ਮਿਹਨਤ, ਕੰਮ, ਕਾਜ ॥

**ਪੁੱਕਰਨਾ,** ਕ੍ਰਿ:—ਮੁਰਾਦ ਪੂਰੀ ਕਰਨੀ, ਬਹੁੜਨਾ, ਤੁੱਠਣਾ ।

**ਪੁੱਕਾ,** ਵਿ:—ਨਿਰਾ, ਉੱਕਾ ।

**ਪੁਕਾਰ,** ਸ:—ਉੱਚੀ ਅਵਾਜ਼, ਰੌਲਾ, ਸੱਦ, ਦੁਹਾਈ ।

**ਪੁਕਾਰ ਪੈ ਜਾਣੀ,** ਸ:—ਕੋਈ ਗੱਲ ਸਭ ਥਾਂ ਮਲੂਮ ਹੋ ਜਾਣੀ ।

**ਪੁਕਾਰਨਾ,** ਕ੍ਰਿ:—ਉੱਚੀ ਅਵਾਜ਼ ਨਾਲ ਬੁਲਾਉਣਾ, ਸੱਦਣਾ ॥

**ਪੁਖਰਾਜ,** ਪੁ:—ਇੱਕ ਵਡਮੁੱਲਾ ਪੱਥਰ, ਇੰਦ੍ਰ ਸਭਾ ਦੀ ਇਕ ਪਰੀ ॥

**ਪੁੱਗਣਾ,** ਕ੍ਰਿ:—ਪੂਰਾ ਹੋਣਾ, ਜਗਾ ਮਿਲਣੀ, ਮਰਜ਼ੀ ਮੁਜਿਬ ਹੋਣਾ ।

**ਪੁਗਾਉਣਾ,** ਕ੍ਰਿ:—ਪੂਰਾ ਕਰਨਾ, ਤੋੜਨਾ ਨਿਬਾਹੁਣਾ ।

**ਪੁਚ ਪੁਚ,** ਵਿਸਮਯਕ:—ਡੰਗਰ ਨੂੰ ਸੱਦਣ ਦੀ ਅਵਾਜ਼ ॥

**ਪੁਚਕਾਰਨਾ,** ਕ੍ਰਿ:—ਪਿਆਰ ਨਾਲ ਹੱਥ ਫੇਰਨਾ, ਬੁਲਾਉਣਾ ॥

**ਪੁਚਕਾਰਾ,** ਪੁ:<br>**ਪੁਚਕਾਰੀ,** ਸ: } ਪਿਆਰ ਨਾਲ ਹੱਥ ਫੇਰਨ ਦਾ ਕੰਮ (ਦੇਣਾ) ।

**ਪੁਚਾਉਣਾ,** ਕ੍ਰਿ:—ਲੈ ਜਾਣਾ ਅਤੇ ਛੋੜ ਜਾ ਕੇ ਛੋੜਨਾ ॥

**ਪੁਚਾਰਾ,** ਪੁ:—ਕੰਧ ਉੱਤੇ ਲੇਪੀ ਕਰਨ ਵਾਲੀ ਪਤਲੀ ਮਿੱਟੀ ॥

**ਪੁਚਾਰਾ ਦੇਣਾ,** ਕ੍ਰਿ:—ਕੰਧ ਲਿੰਬਣੀ, ਧੋਖਾ ਦੇਣਾ ।

**ਪੁੱਛ,** ਸ:—ਖੋਜ, ਅਗੰਮ ਦਾ ਪਤਾ, ਸਵਾਲ, ਆਦਰ ਭਾਉ ।

**ਪੁੱਛ ਗਿੱਛ,** ਸ:—ਪੂਰਾ ਪਤਾ ਜਾਂ ਖੋਜ ॥

**ਪੁੱਛ ਦੱਸਣੀ**<br>**ਪੁੱਛ ਦੇਣੀ** } ਕ੍ਰਿ:—ਜੋ ਅਗੰਮ ਦੀ ਗੱਲ ਪੁੱਛੀ ਜਾਵੇ ਉਹ ਦਾ ਪਤਾ ਦੇਣਾ ।

**ਪੁੱਛ ਪੁਆਉਣੀ,** ਕ੍ਰਿ:—ਅਗੰਮ ਦੀ ਗੱਲ ਪੁੱਛਣੀ (ਦਰਗਾਹ ਤੋਂ) ।

**ਪੁੱਛ ਪੁਰਸਿਸ਼,** ਸ:—ਪੁੱਛ ਗਿੱਛ, ਪੂਰਾ ਖੋਜ, ਪਤਾ ।

**ਪੁੱਛਣਾ,** ਕ੍ਰਿ:—ਪਤਾ ਲੈਣਾ, ਕੋਈ ਗੱਲ ਦੂਜੇ ਕੋਲੋਂ ਮਲੂਮ ਕਰਨੀ, ਸਲਾਹ ਕਰਨੀ, ਛੇਕਾਂ ਮੰਗਣਾ, ਸੁੱਖ ਸਾਂਦ ਦਾ ਹਾਲ ਦੱਸਣ ਨੂੰ ਚਾਹੁਣਾ, ਸਆਲ ਕਰਨਾ ।
ਸ:—ਅਗੰਮ ਦੀ ਗੱਲ ਜੋ ਪੁੱਛੀ ਜਾਏ ।

**ਪੁਛਣਾ ਗਿੱਛਣਾ,** ਕ੍ਰਿ:—ਪੂਰਾ ਪਤਾ ਲਾਉਣਾ ॥

**ਪੁਛਵਈਆ,** ਪੁ:—ਪੁੱਛ ਗਿੱਛ ਕਰਨ ਵਾਲਾ, ਖੋਜੀ ॥

**ਪੁਛਵਾਉਣਾ**<br>**ਪੁਛਾਉਣਾ** } ਕ੍ਰਿ:—ਅਖਵਾਉਣਾ, ਪੁੱਛ ਗਿੱਛ ਕਰਾਉਣੀ ।

**ਪੁੱਜ,** ਸ:—ਪਹੁੰਚ, ਸਮਰਥ, ਰਸੀਦ ।

**ਪੁੰਜ,** ਪੁ:—ਖਜ਼ਾਨਾ, ਇਕੱਠ ॥

**ਪੁੱਜਣਾ,** ਕ੍ਰਿ:—ਪਹੁੰਚਣਾ, ਅੱਪੜਨਾ, ਆ (ਜਾ) ਵੜਨਾ ॥

**ਪੁੱਜਤ,** ਸ:—ਪੁੱਜੀ ਹੋਈ ਰਕਮ ॥

**ਪੁਜਵਾਉਣਾ, ਪੁਜਾਉਣਾ,** ਕ੍ਰਿ:—ਪੁਜਣ ਦਾ ਕੰਮ ਕਰਾਉਣਾ, ਜਾ ਪਹੁੰਚਾਉਣਾ ।

**ਪੁਜਾਰਾ (ਰੀ),** ਪੁ:—ਪੂਜਾ ਕਰਨ ਵਾਲਾ ॥

**ਪੁੰਝਾਉਣਾ,** ਕ੍ਰਿ:—ਪੂੰਝਣ ਦਾ ਕੰਮ ਕਰਾਉਣਾ ॥

**ਪੁਟੈਂਡਣ,** ਸ:—ਜਿਸ ਪੱਥਰ ਉੱਤੇ ਪੁਟੈਂਡਾ ਪੱਕਦਾ ਹੈ ॥

**ਪੁਟੈਂਡਾ,** ਪੁ:—ਪੱਥਰ ਉੱਤੇ ਪਕਾਉਣ ਵਾਲੀ ਪਤਲੀ ਰੋਟੀ ॥

**ਪੁੱਟਣਾ,** ਕ੍ਰਿ:—ਖੋਦਣਾ, ਜੜ੍ਹੋਂ ਉਖੇੜਨਾ ॥

**ਪੁਟਪੜੀ,** ਸ:—'ਪੜਪੜੀ' ਵੇਖੋ ।

**ਪੁਟ ਪੁਟ ਬੋਲਣਾ,** ਕ੍ਰਿ:—ਸਾਫ ਸਾਫ ਬੋਲ ਸਕਣਾ (ਬਾਲ ਦਾ) ॥

**ਪੁਟਵਾਉਣਾ, ਪੁਟਾਉਣਾ,** ਕ੍ਰਿ:—ਪੁੱਟਣ ਜਾਂ ਉਖੇੜਨ ਦਾ ਕੰਮ ਕਰਾਉਣਾ ॥

**ਪੁਟਵਾਈ,** ਸ:—ਪੁੱਟਣ ਦਾ ਕੰਮ ਜਾਂ ਮਜ਼ੂਰੀ ।

**ਪੁਟਾਸ,** ਸ:—ਇਕ ਤਰ੍ਹਾਂ ਦੀ ਖਾਰ, ਸੱਜੀ ।

**ਪੁਟੀਣ,** ਸ:—ਚੌਖਟੇ ਵਿਚ ਸ਼ੀਸ਼ਾ ਜੜਨ ਵਾਲਾ ਮਸਾਲਾ ॥

**ਪੁੱਠ,** ਸ:—ਪੁੱਠਾ ਪਾਸਾ, ਉਲਟ, ਦਵਾ ਬਣਾਉਣ ਦਾ ਇਕ ਢੰਗ ।

**ਪੁੱਠ ਕੰਡਾ,** ਪੁ:—ਇਕ ਜੰਗਲੀ ਬੂਟੀ, ਨੀਲ ਕੰਠੀ ।

**ਪੁੱਠ ਦਾ ਮਾਸ,** ਪੁ:—ਪਸੂ ਦੇ ਪਿਛਲੇ ਪਾਸੇ ਦਾ ਮਾਸ ॥

**ਪੁੱਠ ਦੇਣੀ,** ਕ੍ਰਿ:—ਦਵਾ ਨੂੰ ਬਣਾਉਣ ਜਾਂ ਰਿੱਝਣਾ

**ਪੁੱਠ ਪੈਰੀ,** ਸ:—ਪੁੱਠੇ ਪੈਰਾਂ ਵਾਲੀ, ਡਾਇਣ ।

**ਪੁੱਠ ਬੰਨ੍ਹਣੀ,** ਸ:—ਬੰਨ੍ਹਣਾ ਜਾਂ ਮੰਦਾ ਕਰ ਦੇਣਾ ।

**ਪੁੱਠਾ,** ਪੁ:—ਪਸੂ ਦਾ ਪਿਛਲਾ ਪਾਸਾ, ਚਿੱਤੜ ॥ ਵਿ:—ਉਲਟ, ਜਿਸ ਦਾ ਮੂੰਹ ਦੂਜੇ ਪਾਸੇ ਹੈ, ਕੱਬਾ ।

**ਪੁੱਠਾ ਬੱਝਣਾ,** ਕ੍ਰਿ:—ਮੋਟਾ ਹੋਣਾ, ਪਸੂ ਦੀ ਹਾਲਤ ਚੰਗੀ ਹੋਣੀ, ਫੌਜ ਦੀ ਕਤਾਰ ਬਣੀ ਰਹਿਣੀ ।

**ਪੁੱਠੀ,** ਸ:—ਪਿੰਜ ਦੇ ਚੱਕਰ ਦੇ ਤੀਲਿਆਂ ਵਿਚੋਂ ਕੋਈ, ਕੰਮ ਦਾ ਨਾ ਬਣਨਾ ॥ ਵਿ:—ਉਲਟੀ ।

**ਪੁਣਨਾ,** ਕ੍ਰਿ:—ਕਪੜੇ ਵਿਚ ਪਾਕੇ ਛਾਨਣਾ, ਕਪੜੇ ਦੇ ਵਿਚਲਾ ਛੇਕ ਭਰਨਾ, ਗਾਲ੍ਹਾਂ ਕੱਢਣੀਆਂ, ਫੋਲਣਾ ।

**ਪੁਣਾ,** ਪੁ:—ਰੂਪ ਜਾਂ ਹਾਲਤ ਦੱਸਣ ਵਾਲਾ ਪਦ (ਮਨੁਖ ਪੁਣਾ) ।

**ਪੁਣਾਉਣਾ,** ਕ੍ਰਿ:—ਪੁਣਨ ਦਾ ਕੰਮ ਕਰਾਉਣਾ ।

**ਪੁਣਾਈ,** ਸ:—ਪੁਣਨ ਦਾ ਕੰਮ ਜਾਂ ਮਜ਼ੂਰੀ ।

**ਪੁੱਤ, ਪੁੱਤ੍ਰ,** ਪੁ:—ਮਰਦਾਵਾਂ ਔਲਾਦ, ਬੇਟਾ, ਸੰਤਾਨ ।

**ਪੁਣੇਤਾ,** ਵਿ:—ਲਾੜ ਦੇ ਪਾਸੇ ਦਾ, ਜੰਞੂ ਵਾਲਿਆਂ ਦਾ ॥

**ਪੁੱਤ੍ਰੀ**, ਸ:—ਧੀ, ਬੇਟੀ, ਜ਼ਨਾਨੀ ਉਲਾਦ ॥

**ਪੁਤ੍ਰੇਲਾ**, ਪੁ:—ਬਲਾਉਂਦੀ ਪੁਤ੍ਰ, ਰੰਨੀ ਦਾ ਪੁਤ੍ਰ ॥

**ਪੁਤਲਾ**, ਪੁ:—ਬਣਾਉਟੀ ਸ਼ਕਲ, ਕਾਗਜ਼ ਦੀ ਮੂਰਤ ।

**ਪੁਤਲੀ**, ਸ:—ਛੋਟਾ ਪੁਤਲਾ, ਲੱਕੜ ਆਦਿਕ ਦੀ ਮੂਰਤ, ਅੱਖ ਦੀ ਧੀਰੀ ।

**ਪੁਤਲੀਆਂ ਦਾ ਤਮਾਸ਼ਾ**, ਪੁ:—ਲੱਕੜ ਦੀਆਂ ਮੂਰਤਾਂ ਦਾ ਨਾਚ ।

**ਪੁੱਤਾ ਧੀਆ**, ਸ:—ਬਾਲ ਬੱਚੇ, ਉਲਾਦ ।

**ਪੁਤ੍ਰੈਤਾ** / **ਪੁਤੇੱਤਾ** } ਵਿ:—ਪੁਤ੍ਰ ਵਾਲਿਆਂ ਦਾ, ਲਾਡ ਦਾ ।

**ਪੁੰਨ**, ਪੁ:—ਦਾਨ, ਖੈਰਾਤ, ਧਰਮ, ਚੰਗੇ ਕੰਮ ਦਾ ਫਲ ( ਕਰਨਾ ) ॥

**ਪੁੰਨ ਦਾ ਸਾਕ (ਹੋਣਾ)**, ਪੁ:—ਕੁਝ ਨ ਲੈਕੇ ਕੁੜੀ ਦਾ ਵਿਆਹ ਜੋ ਕੀਤਾ ਜਾਵੇ ( ਦੇਣਾ ) ॥

**ਪੁਨਹਚਾਰ**, ਸ:—ਅਭਿਆਸ ਮੰਤ੍ਰ ਜਪ ਆਦਿਕ ॥

**ਪੁਨਰ**, ਵਿ:—ਹੋਰ, ਦੂਜੀ ਵਾਰ ( ਪੁਨਰ ਜਨਮ, ਪੁਨਰ ਵਿਆਹ ) ॥

**ਪੁੰਨਿਆ**, ਸ:—ਚਾਨਣੇ ਪੱਖ ਦੀ ਪਿਛਲੀ ਥਿਤ, ਪੂਰਨਮਾਸੀ ॥

**ਪੁਨੀਤ**, ਵਿ:—ਪਵਿਤ੍ਰ, ਸ਼ੁੱਧ, ਪੁੰਨ ਵਾਲਾ

**ਪੁੰਨੂੰ**, ਪੁ:—ਸੱਸੀ ਦਾ ਆਸ਼ਕ, ਸੋਹਣਾ ਮਰਦ ।



**ਪੁਰ**, ਅਵ:—ਉੱਪਰ, ਉੱਤੇ, ਤੇ। ਪੁ:—ਸ਼ਹਿਰ ॥

**ਪੁਰਸ**, ਪੁ:—ਪੁਰਖ, ਮਰਦ, ਖੌਂਦ ॥

**ਪੁਰਸਾਰ**, ਪੁ:—ਸਮਾ, ਨਸਲ, ਪੋਰ ॥

**ਪੁਰਸ਼ਾਰਥ**, ਪੁ:—ਉੱਦਮ, ਹਿੰਮਤ, ਤਾਕਤ, ਬਹਾਦਰੀ ॥

**ਪੁਰਸ਼ਾਰਥੀ**, ਵਿ: ਪੁ:—ਜੋ ਪੁਰਸ਼ਾਰਥ ਕਰੇ

**ਪੁਰਸੀਸ**, ਸ:—ਪੁੱਛ ਗਿੱਛ ।

**ਪੁਰਖ**, ਪੁ:—ਪੁਰਸ, ਮਰਦ, ਮਨੁੱਖ ।

**ਪੁਰਖਾਰਥ** / **ਪੁਰਖਾਰਥੀ** } ਪੁਰਸ਼ਾਰਥ ਆਦਿਕ ਵੇਖੋ ।

**ਪੁਰਚਕ**, ਸ:—ਉਕਸਾਉਣ, ਜੋਸ਼ ।

**ਪੁਰਜਾ**, ਪੁ:—ਕਾਗਜ਼ ਦਾ ਨਿੱਕਾ ਜਿਹਾ ਟੁਕੜਾ, ਕਿਸ ਕਲਾ ਦੇ ਹਿੱਸੇ ॥

**ਪੁਰਤਾਣੀ**, ਸ:—ਪਰੋਹਤ ਦੀ ਵਹੁਟੀ ॥

**ਪੁਰਬ**, ਪੁ:—ਧਰਮ ਦਾ ਤਿਹਾਰ, ਸ਼ੁਭ ਦਿਨ ।

**ਪੁਰਵਾਸੀ**, ਪੁ:—ਪੁਰ ਵਿਚ ਰਹਿਣ ਵਾਲਾ, ਸ਼ਹਿਰੀਆ ॥

**ਪੁਰਵਾਉਣਾ**, ਕ੍ਰਿ:—ਪਰੋਣ ਜਾਂ ਪੂਰਨ ਦਾ ਕੰਮ ਕਰਾਉਣਾ ।

**ਪੁਰਵਾਈ**, ਸ:—ਪਰੋਣ ਜਾਂ ਪੂਰਨ ਦੀ ਮਜੂਰੀ ਜਾਂ ਕੰਮ ॥

**ਪੁਰਾ**, ਪੁ:—ਚੜ੍ਹਦੇ ਪਾਸੇ ਦੀ ਵਾਉ, ਸ਼ਹਿਰ ਦਾ, ਮਹੱਲਾ ।

**ਪੂਰਣਮਾ, ਪੂਰਣਮਾਸੀ,** ਸਃ—ਚਾਨਣੇ ਪੱਖ ਦੀ ਛੇਕੜਲੀ ਥਿੱਤ, ਪੂਰਾ ਚੰਦ ॥

**ਪੂਰਣਾ,** ਪੁਃ—ਅੱਖਰ ਦੀ ਸ਼ਕਲ, ਸ਼ਕਲ ਬਣਾਉਣ ਵਾਲੀ ਲੱਕਰ ॥

**ਪੂਰਣਿਆਂ ਤੇ ਚੱਲਣਾ,** ਕ੍ਰਿਃ—ਨਮੂਨੇ ਦੀ ਨਕਲ ਕਰਨੀ ॥

**ਪੂਰਣੇ ਪਾਉਣੇ,** ਕ੍ਰਿਃ—ਜੋ ਗੱਲ ਕਿਸੇ ਕੋਲੋਂ ਕਰਾਉਣੀ ਹੈ ਉਹ ਕਰਕੇ ਦੱਸਣੀ, ਨਮੂਨਾ ਦੇਣਾ ॥

**ਪੂਰਨਾ,** ਕ੍ਰਿਃ—ਭਰਨਾ, ਸੰਖ ਵਜਾਉਣਾ, ਪੂਰਾ ਵੇਲਾ ਲੰਘਾਉਣਾ, ਕਰਜ਼ਾ ਲਾਹੁਣਾ ॥ ਸਃ—ਪੂਰਨਮਾਸੀ ॥

**ਪੂਰਬ,** ਪੁਃ—ਜਿਸ ਪਾਸਿਓਂ ਸੂਰਜ ਚੜ੍ਹਦਾ ਹੈ, ਚੜ੍ਹਦਾ, ਚੜ੍ਹਦੇ ਪਾਸੇ ਦਾ ਦੇਸ, ਹਿੰਦੁਸਤਾਨ ॥

**ਪੂਰਬਣ,** ਸਃ—ਪੂਰਬ ਵਿੱਚ ਰਹਿਣ ਵਾਲੀ ॥

**ਪੂਰਬਣਾ,** ਸਃ—ਪੂਰਨਮਾਸੀ ।

**ਪੂਰਬਲਾ,** ਵਿਃ—ਪਹਿਲਾ, ਅਗਲਾ ॥

**ਪੂਰਬਾ,** ਪੁਃ—ਇੱਕ ਰਾਗ ।

**ਪੂਰਬੀ,** ਸਃ—ਇੱਕ ਰਾਗ । ਵਿਃ—ਪੂਰਬ ਦਾ । ਪੁਃ—ਇੱਕ ਤਮਾਕੂ ॥

**ਪੂਰਬੀਆ,** ਪੁਃ—ਪੂਰਬ ਦਾ ਰਹਿਣ ਵਾਲਾ ॥

**ਪੂਰਾ,** ਵਿਃ—ਭਰਿਆ ਹੋਇਆ, ਬਥੇਰਾ, ਸਾਰਾ, ਸਰਿਆ ਹੋਇਆ, ਸੱਚਾ, ਫਰੇਬੀ ॥

**ਪੂਰਾ ਉਤਰਨਾ,** ਕ੍ਰਿਃ—ਕੰਮ ਸਿਰੇ ਚਾੜ੍ਹ ਸਕਣਾ ॥

**ਪੂਰਾ ਸਰੇਨਾ,** ਵਿਃ—ਸਭ ਗੁਣਾਂ ਵਾਲਾ, ਬਹਾਦਰ ਭਰਪੂਰ, ਸੱਤਿਆ ਵਾਲਾ ॥

**ਪੂਰਾ ਹੋਣਾ,** ਕ੍ਰਿਃ—ਮੁੱਕਣਾ, ਮਰ ਜਾਣਾ, ਨਿਭਣਾ ॥

**ਪੂਰਾ ਕਰਨਾ,** ਕ੍ਰਿਃ—ਭਰਨਾ, ਮੁਕਾਉਣਾ, ਨਿਬਾਹੁਣਾ ॥

**ਪੂਰਾ ਨਿਕਲਣਾ, ਪੂਰਾ ਪਟਣਾ, ਪੂਰਾ ਪੈਣਾ,** ਕ੍ਰਿਃ—ਬਹੁਤ ਹੋਣਾ ( ਜਿਸ ਨਾਲ ਕੰਮ ਸਰ ਜਾਵੇ ) ॥

**ਪੂਰੇ ਦਿਨ,** ਪੁਃ (ਬਹੁਃ)—ਗਰਭ ਦੇ ਪੂਰੇ ਨੌ ਮਹੀਨੇ ॥

**ਪੂਰਾਈ,** ਸਃ—ਪੂਰਨ ( ਭਰਨ ) ਦਾ ਕੰਮ ਜਾਂ ਮਜੂਰੀ ॥

**ਪੂਰੀ,** ਵਿਃ—ਸਾਰੀ, ਬਹੁਤ, ਭਰੀ ਹੋਈ ਸੱਚੀ ਫਰੇਬਣ । ਸਃ—ਪੂੜੀ ॥

**ਪੂਰੀ ਪੈਣੀ,** ਕ੍ਰਿਃ—ਕੰਮ ਸਰ ਜਾਣਾ, ਚੀਜ਼ ਬਹੁਤ ਹੋਣੀ ॥

**ਪੂਰੇ,** ਪੁਃ ( ਬਹੁਃ ) ਪਾਣੀ ਵਿੱਚ ਜੋ ਨਿੱਕੇ ਨਿੱਕੇ ਕੀੜੇ ਪੈ ਜਾਂਦੇ ਹਨ ॥

**ਪੂਰੋ ਪੂਰ,** ਕ੍ਰਿਃ—ਇੱਕ ਇੱਕ ਕਰਕੇ, ਜੁਗਤ ਨਾਲ, ਪਾਲ ਬੰਨ੍ਹਕੇ ॥
ਵਿਃ—ਭਰਪੂਰ, ਬਿਲਕੁਲ ਭਰਿਆ ਹੋਇਆ ।

**ਪੂਲਾ,** ਪੁਃ **ਪੂਲੀ,** ਸਃ — ਘਾਹ ਦੀ ਗੱਡ, ਬੱਝੇ ਹੋਏ ਪੱਠੇ, ਰੁੱਖ ॥

**ਪੂਲਾ ਬਾਲਣਾ,** ਕ੍ਰਿਃ—ਮੰਦਾ ਕੰਮ ਕਰਨਾ, ਅਪਰਾਧ ਕਰਨਾ ॥

**ਪੂਵਾਹ,** ਸ:—ਜਿਸ ਧਰਤੀ ਵਿੱਚ ਮਲੂਣ ਪਾਯਾ ਹੋ ॥

**ਪੂੜਾ** ਪੁ:—ਇੱਕ ਤਰਾਂ ਦੀ ਤਲੀ ਹੋਈ ਮਿੱਠੀ ਰੋਟੀ ॥

**ਪੂੜੀ,** ਸ:—ਤਲੀ ਹੋਈ ਰੋਟੀ ( ਖੁਲ੍ਹੇ ਘੇਉ ਜਾਂ ਤੇਲ ਵਿੱਚ ) ॥

**ਪੇ / ਪੇਉ** } ਪੁ:—ਪਿਤੇ, ਪਿਤਾ, ਬਾਪ, ਬੱਪੂ, ਲਾਲਾ ॥

**ਪੇਉ ਦੇ ਪੇਉ ਨੂੰ ਵਰਨਾ,** ਕ੍ਰਿ:—ਗੱਲ ਦਾ ਬਹੁਤ ਪਖ ਕਰਨਾ ॥

**ਪੇਉਸੀ,** ਸ:—ਘਉ ਵਿੱਚ ਤਲੀ ਹੋਈ ਰੋਟਾ, ਮਿੱਠੀ ਟਿਕੀ ॥

**ਪੇਉਕਾ / ਪੇੱਉਕੇ** } 'ਪਿਉਕਾ ( ਕੇ )' ਵੇਖ ॥

**ਪੇਉਂਦ,** ਸ:—ਇੱਕ ਰੁੱਖ ਵਿੱਚ ਜੋ ਦੂਏ ਦੀ ਟਹਿਣੀ ਲੱਗੇ, ਜੋੜ, ਟਾਕੀ ( ਕਰਨੀ, ਚਾੜ੍ਹਨੀ, ਲਾਉਣੀ, ॥

**ਪੇਉਂਦੀ,** ਵਿ:—ਪੇਉਂਦ ਦਾ, ਪੇਉਂਦ ਲਾਕੇ ਉਗਾਯਾ ਹੋਯਾ ॥

**ਪੇਉਂਦੀ ਕਰਨਾ,** ਕ੍ਰਿ:—ਇੱਕ ਰੁੱਖ ਵਿੱਚ ਦੂਏ ਦੀ ਟਹਿਣੀ ਲਾਉਣੀ ॥

**ਪੇਓੜੀ,** ਪ:—ਅੰਬ ਦੇ ਪੱਤ੍ਰਾਂ ਉੱਤੇ ਗਊ ਸੁਕਾ ਕੇ ਕੱਢਿਆ ਹੋਯਾ ਰੰਗ ॥

**ਪੇਈਆ,** ਪੁ:—ਪੇਉ, ਬਾਬਲ (ਜਨਾਨੀ ਬੋਲੀ) ॥

**ਪੇਈਅੜੇ (ਪੇਈਏ),** ਕ੍ਰਿ: ਵਿ:—ਪੇਕੇ, ਮਾਪਿਆਂ ਦੇ ਘਰ ॥

**ਪੇਸ਼,** ਅ: , ਕ੍ਰਿ: ਵਿ:—ਅੱਗੇ, ਸਾਮ੍ਹਣੇ ਅਗਾਹਾਂ, ਹਾਜਰ ॥

**ਪੇਸ਼ ਆਉਣਾ,** ਕ੍ਰਿ:—ਵਰਤਣਾ, ਤ੍ਰਾ ਪੈਣੀ, ਵਲ ਪਾਉਣਾ

**ਪੇਸ਼ ਕਬਜ,** ਸ:—ਇੱਕ ਤਰਾਂ ਦੀ ਕਟਾਰ, ਛੁਰਾ ॥

**ਪੇਸ਼ ਚੱਲਣੀ / ਪੇਸ਼ ਜਾਣੀ** } ਕ੍ਰਿ:—ਅਸਰ ਹੋਣਾ, ਜ਼ੋਰ ਲੱਗ ਸਕਣਾ ॥

**ਪੇਸ਼ਵਾਈ,** ਸ:—ਅਗਵਾਨੀ, ਕਿਸੇ ਨੂੰ ਅੱਗੇ ਆਕੇ ਲੈਣ ਆਉਣਾ ॥

**ਪੇਸ਼ਾ,** ਪੁ:—ਕੰਮ, ਕਾਜ, ਰੁਜਗਾਰ, ਕੰਜਰੀ ਦਾ ਕੰਮ ॥

**ਪੇਸ਼ੀ (ਖ਼ੀ),** ਸ:—ਹਾਜਰੀ, ਅਦਾਲਤ ਵਿੱਚ ਮੁਕੱਦਮੇ ਦੇ ਸੁਣਨ ਦਾ ਦਿਨ ॥

**ਪੇਸ਼ੀ ਵੇਲਾ,** ਪੁ:—ਦੁਪਹਿਰੋਂ ਪਿੱਛੋ, ਨਮਾਜ਼ ਦਾ ਵੇਲਾ ॥

**ਪੇਕਾ / ਪੇਕੇ** } 'ਪਿਉਕਾ' 'ਪਿਉਕੇ' ਵੇਖੋ ॥

**ਪੇਖਣਾ,** ਪੁ: / **ਪੇਖਣੀ,** ਸ: } ਤਮਾਸ਼ੇ ਦੀ ਮੂਰਤ, ਪੁਤਲੀ ॥ ਕ੍ਰਿ:—ਵੇਖਣਾ ।

**ਪੇਚ,** ਪੁ:—ਲਕੜੀ ਜਾਂ ਲੋਹੇ ਦਾ ਕਿੱਲ ਆਦਿਕ ਜਿਸ ਨਾਲ ਪੱਤੀ ਜੋੜਦੇ ਜਾਂ ਕੱਸਦੇ ਹਨ, ਵਲ, ਲਪੇਟ, ਘੇਰਾ, ਮੋੜ, ਘਬਰਾਟ, ਫਰੇਬ, ਦਾਉ, ਪੇਚਾ ॥

**ਪੇਚਕਸ਼,** ਪੁ:—ਜਿਸ ਚੀਜ਼ ਨਾਲ ਪੇਚ ਕਢ- ਹਨ ॥

**ਪੇਚ ਪੇਚ,** ਪੁ:—ਗੁੰਝਲ, ਘਬਰਾਟ, ਵਰੇਬ।

**ਪੇਚਦਾਰ** } ਵਿ:—ਪੇਚ ਵਾਲਾ, ਜਿਸ ਦਾ ਪੂਰ
**ਪੇਚਵਾਂ** } ਪਤਾ ਨਾ ਲੱਗੇ।

**ਪੇਚਵਾਨ ( ਵਾਨੀ ),** ਸ:—ਪੇਚਦਾਰ ਨੜੀ ਵਾਲਾ ਹੁੱਕਾ॥

**ਪੇਚਸ਼,** ਸ:—ਮਰੋੜ ਤੇ ਦਸਤਾਂ ਦੀ ਬਿਮਾਰੀ।

**ਪੇਚਾ,** ਪੁ:—ਛੋਟੀ ਪਗੜੀ, ਜਹੀ ਦਾ ਸਾਵਾਂ ਪਤੰਗਾਂ ਦੀਆਂ ਡੋਰਾਂ ਅੜਨੀਆਂ (ਪੈਣਾ)।

**ਪੇਚੀਲਾ,** ਵਿ:—ਪੇਚ ਵਾਲਾ, ਫਰੇਬੀ, ਕਪਟੀ, ਸੂਖਮ॥

**ਪੇਛੜੀ,** ਸ:—ਇਕ ਤਰਾਂ ਦੀ ਬਾਂਸ ਦੀ ਟੋਕਰੀ॥

**ਪੇਂਜਾ,** ਪੁ:—ਰੂੰ ਪਿੰਜਣ ਵਾਲਾ। ਸ:—ਰੂੰ ਪਿੰਜਣ ਦੀ ਕਲਾ॥

**ਪੇਂਡੂ,** ਪੁ: -ਕਰੀਰ ਦੇ ਰੁੱਖ ਦਾ ਪੱਕਾ ਫਲ

**ਪੇਟ,** ਪੁ:—ਢਿੱਡ, ਸਰੀਰ ਦੇ ਜਿਸ ਹਿੱਸੇ ਵਿੱਚ ਖਾਧਾ ਪੀਤਾ ਜਾ ਪੈਂਦਾ ਹੈ, ਗਰਭ।

**ਪੇਟ ਘਰੋੜੀ,** ਵਿ:—ਸਭ ਤੋਂ ਪਿੱਛੇ ਜੰਮਿਆ ਹੋਇਆ ਬਾਲ॥

**ਪੇਟ ਨਾਲ,** ਵਿ: ਜਿਸ ਨੂੰ ਗਰਭ ਹੈ।

**ਪੇਟ ਪਾਲਣਾ,** ਕ੍ਰਿ:—ਜੋ ਮਿਲੇ ਖਾ ਪੀ ਕੇ ਗੁ- ਜ਼ਾਰਾ ਕਰਨਾ॥

**ਪੇਟੰਟ,** ਪੁ:—ਨਵੀਂ ਕੱਢੀ ਹੋਈ ਚੀਜ਼ ਦੇ ਹੱਕ ਦੀ ਸਨਦ (ਹੋਣਾ, ਕਰਾਉਣਾ)॥

**ਪੇਟੜੂ,** ਪੁ:—ਪੇਟ, ਢਿੱਡ

**ਪੇਟਾ** } ਪੁ:—ਕਪੜੇ ਦੀ ਕਰਤੀ, ਬਾਣਾ, ਚੌੜਾਈ,
**ਪੇਟਾ** } ਫੈਲਾਉ, ਅੰਦਰਾਂ, ਧਨ ਪਦਾਰਥ, ਸਪੁਰਦਗੀ, ਸੰਭਾਲ॥

**ਪੇਟੇ ਪਾਣਾ,** ਕ੍ਰਿ:—ਸਪੁਰਦ ਕਰਨਾ, ਸੌਂਪਣਾ।

**ਪੇਟਾ ਰੱਖੂ,** ਪੁ:—ਭੁੱਖਾਂ ਨੀਤ ਵਾਲਾ, ਜਿਸ ਨੂੰ ਨਿੱਤ ਖਾਣ ਦੀ ਸੁੱਝੇ॥

**ਪੇਟੀ** } ਸ: ਲੱਕ ਦੇ ਗਿਰਦੇ ਬੰਨ੍ਹਣ ਵਾਲਾ
**ਪੇਟੀ** } ਪਟਕਾ ਜਾਂ ਤਸਮਾ, ਖੀਸਾ, ਸੰਦੂਕ, ਕਲਾਮ ਨੂੰ ਖੀਚਣ ਵਾਲਾ ਰੱਸਾ।

**ਪੇਟੀ ਸੰਗਾ,** ਪੁ: -ਛੋਟੇ ਢਿੱਡ ਵਾਲਾ॥

**ਪੇਟੂ,** ਪੁ:—ਬਹੁਤ ਖਾਣ ਵਾਲਾ।

**ਪੇਠਾ,** ਪੁ:—ਇਕ ਮਸ਼ਹੂਰ ਫਲ ਵੇਲ ਵਰਗਾ॥

**ਪੇਡੀ,** ਸ:—ਛੱਲਣ ਦੇ ਮਗਰੋਂ ਉੱਗੀ ਹੋਈ ਤਮਾਕੂ ਦੀ ਗੁੱਦਲ॥

**ਪੇਡੂ** ਪੁ:—ਧੁੰਨੀ ਦੇ ਹੇਠ ਪੇਟ ਦਾ ਹਿੱਸਾ॥

**ਪੇਂਡੂ,** ਪੁ:—ਪਿੰਡ ਵਿੱਚ ਰਹਿਣ ਵਾਲਾ, ਗੁਆਰ।

**ਪੇਤਲਾ,** ਵਿ:—ਪੱਧਰਾ, ਸਾਫ, ਘੱਟ ਡੂੰਘਾਲ ਵਾਲਾ॥

**ਪੇਤੀ,** ਵਿ:—ਗਰਮੀ ਜਾਂ ਪਿੱਤ ਦੇ ਸੁਭਾਉ ਵਾਲਾ, (ਲਾ)।

**ਪੇਂਦਾ,** ਪੁ: } ਥਲਾ, ਹੇਠਲਾ ਹਿੱਸਾ ਭਾਂਡੇ, ਪੇਟੀ
**ਪੇਂਦੀ,** ਸ: } ਆਦਿਕ ਦਾ॥

**ਪੇਪੜੀ,** ਸ:—ਪੱਕੀ ਮਿੱਟੀ ਦੇ ਟੁਕੜੇ, ਰਾਬ ਬਣੌਣ ਲੱਗਿਆਂ ਜੇਹੜੀ ਖੰਡ ਕੱਪੜੇ ਉੱਤੇ ਜੰਮ ਜਾਂਦੀ ਹ ॥

**ਪੇਮ**
**ਪੇਮੀ** } 'ਪ੍ਰੇਮ' 'ਪ੍ਰੇਮੀ' ਵੇਖੋ ॥

**ਪੇਯਾ,** ਵਿ:—ਪੇਕਿਆਂ ਦਾ, ਪੇਉਕਾ ॥

**ਪੇਰਨੀ,** ਸ:—ਇੱਕ ਨੀਚ ਜਾਤ ਜਿਸ ਦੀਆਂ ਇਸਤ੍ਰੀਆਂ ਨਚ ਕੇ ਮੰਗਦੀਆਂ ਫਿਰਦੀਆਂ ਹਨ ॥

**ਪੇਰੂ,** ਪੁ:—ਇੱਕ ਪੰਖੇਰੂ ਵੱਡੇ ਕੁੱਕੜ ਦੀ ਸ਼ਕਲ ਦਾ ॥

**ਪੇਲਣਾ,** ਕ੍ਰਿ:—ਅੱਗੇ ਕਰਨਾ, ਵਿਖਾਉਣਾ, ਧੱਕਣਾ, ਘੁਟਾਉਣਾ ॥

**ਪੇਲੂ,** ਪੁ:—ਪੇਲਣ ਵਾਲਾ ॥

**ਪੇਵੰਦ**
**ਪੇਵੰਦੀ** } 'ਪੇਉਂਦ' 'ਪੇਉਂਦੀ' ਵੇਖੋ ॥

**ਪੇਵੜੀ,** ਸ:—ਮੱਥੇ ਉੱਤੇ ਲਾਉਣ ਵਾਲੀ ਇੱਕ ਪੀਲੀ ਮਿੱਟੀ ਦੀ ਟਿੱਕੀ ॥

**ਪੇਵਾ,** ਪੁ:—ਗਲ ਦੇ ਇੱਕ ਪਾਸੇ ਦੀ ਸੋਜ ।

**ਪੇਵੇਂ,** ਪੁ:,ਸ:—ਵੜੇਵਾਂ, ਰੀਨੇ ਨੂੰ ਲੱਗਣ ਵਾਲਾ ਇੱਕ ਕੀੜਾ ॥

**ਪੇਣ,** ਪੁ:—ਸੁਨਿਆਰ ਜਾਂ ਲੁਹਾਰ ਦੇ ਸੰਦਾਂ ਦਾ ਡੱਬਾ, ਟੁੱਕ ॥

**ਪੇੜਾ,** ਪੁ:—ਖੋਏ ਦੀ ਇੱਕ ਮਠਿਆਈ, ਗੁੰਨ੍ਹੇ ਹੋਏ ਆਟੇ ਵਿੱਚੋਂ ਜਿੰਨਾ ਰੋਟੀ ਵੇਲਣ ਵਾਸਤੇ ਲਿਆ ਜਾਵੇ ॥

**ਪੈੜੀ,** ਸ:—ਸੰਦਾਂ ਦਾ ਛੋਟਾ ਡੱਬਾ ॥

**ਪੈ,** ਸ:—'ਪਾਈ' ਵੇਖੋ ।

**ਪੈਈ ਦੱਬ,** ਵਿ:—ਜੋ ਮਨੁੱਖ ਮੰਗਵੀਂ ਚੀਜ਼ ਮੋੜਨ ਵਿਚ ਨਾਂ ਆਵੇ ॥

**ਪੈਂਸ,** ਪੁ: ਇਕ ਅੰਗ੍ਰੇਜ਼ੀ ਸਿੱਕਾ ਜਿਸ ਦੀ ਕੀਮਤ ਤਿੰਨ ਕੁ ਪੈਸੇ ਹੈ ।

**ਪੈਂਸਠ,** ਵਿ:—ਪੰਜਾਂ ਉੱਤੇ ਸੱਠ ॥

**ਪੈਸਾ**
**ਪੈਂਸਾ** } ਪੁ:—ਤਾਂਬੇ ਦਾ ਮਸ਼ਹੂਰ ਸਿੱਕਾ, ਆਨੇ ਦੀ ਚੁਥਾਈ, ਧਨ ॥

**ਪੈਸਾ ਧੇਲਾ,** ਪੁ:—ਧਨ, ਰੁਪਯਾ, ਦੌਲਤ ॥

**ਪੈਸੇ ਵਾਲਾ,** ਪੁ:—ਧਨੀ, ਬਖ਼ਤਾਵਰ ॥

**ਪੈਂਸੀ,** ਸ:—ਇਕ ਮੋਟਾ ਦੇਸੀ ਕਪੜਾ ( ੫੦੦ ਤੰਦਾਂ ਵਾਲਾ ) ।

**ਪੈਂਹਿ,** ਸ:—'ਪਹਿ' ਵੇਖੋ ।

**ਪੈਕ,** ਪੁ:—ਹਲਕਾਰਾ, ਚਿਠੀ ਲੈਜਾਣ ਵਾਲਾ ॥

**ਪੈਕਟ,** ਪੁ:—ਕਿਤਾਬਾਂ ਜਾਂ ਕਾਗਜ਼ ਕੱਠੇ ਕਰਕੇ ਬੰਨ੍ਹੇ ਹੋਏ ॥

**ਪੈਕੜ,** ਪੁ:—ਘੋੜੇ ਆਦਿਕ ਦੇ ਪੈਰਾਂ ਦਾ ਰੱਸਾ ।

**ਪੈਕਵਾ,** ਪੁ: ਸ਼ਰੋ ਵਾਲੀ ਜਾਂ ਰੀਤ ।

**ਪੈਕੜੀ,** ਸ: ਲੋਹੇ ਦਾ ਛੱਲਾ ਜਾਂ ਸੰਗਲ ।

**ਪੈਕਾਸ਼ਤ,** ਸ:, ਪੁ: —ਆਪਣੀ ਛੌਣਾ ਛੱਡ ਕਰਕੇ ਦੂਏ ਦੀ ਧਰਤੀ ਵਿਚ ਕਿਸੇ ਸ਼ਰਤ ਉੱਤੇ ਵਾਹੀ ਕਰਨ ਵਾਲੇ ਮਨੁੱਖ ॥

**ਪੈਕੇ,** ਪੁ:—ਪੇਕੇ, ਮਾਪਿਆਂ ਦਾ ਟੱਬਰ ਜਾਂ ਘਰ ।

**ਪੈਖੜ / ਪੈਂਖੜ** } ਪੁ:—'ਪੈਕੜ' ਵੇਖੋ ॥

**ਪੈਖੜਨਾ,** ਕ੍ਰਿ:—ਪੈਰਾਂ ਨੂੰ ਰੱਸਾ ਪਾਉਣਾ ॥

**ਪੈਗੰਬਰ / ਪੈਗੰਬਰੀ** } 'ਪਗੰਬਰ' 'ਪਗੰਬਰੀ' ਵੇਖੋ ।

**ਪੈਗਾਮ,** ਪੁ:—ਸੁਨੇਹਾ, ਖ਼ਬਰ ਸਾਰ, ਗੱਲ ਕਹਾ ਕੇ ਭੇਜੀ ਹੋਈ ॥

**ਪੈਂਚ,** ਪੁ:—ਕਿਸੇ ਕਮੇਟੀ ਜਾਂ ਕੌਂਸਲ ਦਾ ਪਰਧਾਨ, ਲੰਬਰਦਾਰ, ਚੌਧਰੀ । ਮੋਹਰੀ ॥

**ਪੈਂਚਕਾਂ,** ਸ: (ਬਹੁ:)—ਖ਼ਾਸ ਥਿੱਤਾਂ ਜਿਨ੍ਹਾਂ ਵਿੱਚ ਕੋਈ ਹਿੰਦੂ ਮਰੇ ਤਾਂ ਸਮਝਦੇ ਹਨ ਕਿ ਪੰਜ ਜਣੇ ਮਰਨਗੇ ॥

**ਪੈਂਚਣੀ,** ਸਾ:—ਪੈਂਚ ਦੀ ਵਹੁਟੀ, ਚੁਧਰਾਣੀ ॥

**ਪੈਂਚਮੀ,** ਸ:—ਪੰਜਵੀਂ ਥਿਤ ॥

**ਪੈਂਚਾਇਤ,** ਸ: / **ਪੈਚਾਇਤੀ,** ਵਿ: } 'ਪਚਾਇਤ' ਆਦਿਕ ਵੇਖੋ ॥

**ਪੈਛੜ (ੜ),** ਸ:—ਪੈਰ ਧਰਨ ਦੀ ਅਵਾਜ਼ ।

**ਪੈਂਛੀ,** ਸ:—ਪੰਖੇਰੂ, ਉੱਡਣ ਵਾਲਾ ਜਨੌਰ, ਫਿਰਨ ਵਾਲਾ ਮਨੁੱਖ

**ਪੈਜ,** ਸ:—ਮਨੋਰਥ, ਕਰਾਰ, ਪੱਕ ਸਲਾਹ, ਸ਼ਰਮ, ਲਾਜ ॥

**ਪੈਜਾਮਾ,** ਪੁ:—'ਪਜਾਮਾ' ਵੇਖੋ ॥

**ਪੈਂਠ,** ਸ:—ਰੁਆਹੀ ਹਈ ਹੁੰਡੀ ਦੇ ਬਦਲੇ ਜੋ ਲਿਖਤ ਦਿੱਤੀ ਜਾਵੇ, ਮਾਲ ਠਹਿਰਨ ਦੀ ਥਾਂ ।

**ਪੈਂਡਾ** ਪੁ:—ਰਸਤਾ, ਪੰਧ, ਵਿੱਥ, ਫ਼ਾਸਲਾ (ਕਰਨਾ)।

**ਪੈਣ,** ਸ:—ਇੰਚ ਦਾ ਚੌਥਾ ਹਿੱਸਾ ॥

**ਪੈਣਾ,** ਪੁ:—ਕੱਚੇ ਪਉ ਦਾ ਵੰਡਾ ॥
ਕ੍ਰਿ:—ਲੇਟਣਾ, ਡਿਗਣਾ, ਥਾਂ ਹੋਣਾ, ਸੌਣਾ, ਬਿਮਾਰ ਹੋ ਜਾਣਾ, ਝਾੜਾ ਵਰਤਣਾ, ਖਿਲਰਨਾ, ਦਖ਼ਲ ਦੇਣਾ, ਖ਼ਾਲੀ ਹੋਣਾ, ਵਾਸਤਾ ਰੱਖਣਾ, ਪਿੱਠ ਦੇ ਭਾਰ ਡਿਗਣਾ ॥

**ਪੈ ਰਹਿਣਾ,** ਕ੍ਰਿ:—ਆਤਰ ਹੋਣਾ, ਸਾਰਾ ਦਿਨ ਸੁੱਤੇ ਰਹਿਣਾ ॥

**ਪੈਂਤੜਾ / ਪੈਂਤਾ** } ਪੁ:—ਕਦਮ, ਤੁਰਨ ਤੋਂ ਪਹਿਲੇ ਜੋ ਚੀਜ਼ ਅੱਗੇ ਘੱਲੀ ਜਾਵੇ, ਪੈਰ ਧਰਨ ਦੀ ਸੁੱਕੀ ਥਾਂ ॥

**ਪੈਂਤਾਹਲੀਆ,** ਵਿ:—ਬਿਕ੍ਰਮਾਜੀਤ ਦਾ ਸੰਮਤ ਪੰਤਾਲੀ ॥

**ਪੈਂਤਾਲੀ,** ਵਿ:—ਪੰਜੀਂ ਉੱਤੇ ਚਾਲੀ ॥

**ਪੈਂਤੀ,** ਵਿ:—ਪੰਜ ਉੱਤੇ ਤੀਹ ॥
ਸਾ:—ਗੁਰਮੁਖੀ ਦੇ ਸਾਰੇ ਅੱਖਰ ।

**ਪੈਂਦ,** ਸ:—ਮੰਜੇ ਦਾ ਪੈਰਾਂ ਵਾਲਾ ਪਾਸਾ ॥

**ਪੈਦਲ,** ਵਿ:—ਪੈਰੀਂ ਟੁਰਨ ਵਾਲਾ ॥

**ਪੈਂਦਕ,** ਪੁ:—ਡਾਕੂ, ਧਾੜਵੀ, ਅਚਨਚੇਤ ਆ ਪੈਣ ਵਾਲਾ ।

**ਪੈਦਾ,** ਪੁ:-ਵਿ:—ਲਾਹਾ, ਖੱਟੀ, ਕਮਾਈ, ਜੋ ਚੀਜ਼ ਪਰਮੇਸ਼ਰ ਨੇ ਬਣਾਈ ਹੈ, ਜੋ ਹੱਥ ਆਵੇ, ਜੋ ਉੱਗੇ, ਜ਼ਾਹਰ ॥

**ਪੈਦਾ ਹੋਣਾ,** ਕ੍ਰਿ:—ਉੱਗਣਾ, ਜੰਮਣਾ, ਹੱਥ ਆਉਣਾ, ਉੱਗਮਣਾ ।

**ਪੈਦਾ ਕਰਨਾ,** ਕ੍ਰਿ:—ਜਮਾਉਣਾ, ਉਗਾਉਣਾ, ਕਿਤੋਂ ਨਾ ਕਿਤੋਂ ਲਿਆਉਣਾ, ਕੱਢਣਾ, ਹਾਸਲ ਕਰਨਾ ॥

**ਪੈਦਾਵਾਰ,** ਸ:-ਵਿ:—ਗਰਭ ਵਾਲੀ ਚੀਮਤ ॥

**ਪੈਦਾਵਾਰ, ਪੈਦਾਵਾਰੀ,** ਸ:—ਖੇਤ ਵਿੱਚ ਜੋ ਉੱਗੇ, ਨਫ਼ਾ, ਲਾਭ ॥

**ਪੈਨੀ,** ਸ:—'ਪੈਂਸ' ਵੇਖੋ ।

**ਪੈਮਾਇਸ਼,** ਸ:—ਜਿਮੀ ਕੱਛਣ ਜਾਂ ਨਾਪਣ ਦਾ ਕੰਮ ॥

**ਪੈਮਾਨਾ,** ਪੁ:—ਨਾਪਣ ਦਾ ਉਜਾਰ, ਅੰਦਾਜ਼ਾ ॥

**ਪੈਰ,** ਪੁ:—ਸਰੀਰ ਦੇ ਉਹ ਅੰਗ ਜੋ ਸਾਰੇ ਸਰੀਰ ਨੂੰ ਸਹਾਰਦੇ ਹਨ ॥

**ਪੈਰ ਉਖੜਨਾ,** ਕ੍ਰਿ:—ਟਿਕ ਨ ਸਕਣਾ, ਹਾਰ ਕੇ ਨੱਸ ਜਾਣਾ ।

**ਪੈਰ ਉਠਾ ਕੇ ਚੱਲਣਾ,** ਕ੍ਰਿ:—ਛੇਤੀ ਛੇਤੀ ਟੁਰਨਾ ॥

**ਪੈਰ ਉਤਰਨਾ,** ਕ੍ਰਿ:—ਪੈਰ ਦੀ ਹੱਡੀ ਆਪਣੀ ਥਾਂ ਤੋਂ ਹਿਲ ਜਾਣੀ ।

**ਪੈਰ ਅੜਾਉਣਾ,** ਕ੍ਰਿ:—ਦਖ਼ਲ ਦੇਣਾ ॥

**ਪੈਰ ਸੌਣਾ,** ਕ੍ਰਿ:—ਪੈਰ ਸੁੰਨ ਹੋਣ ਕਰਕੇ ਹਿਲ ਨਾ ਸਕਣਾ ।

**ਪੈਰ ਕੱਢਣੇ,** ਕ੍ਰਿ:—ਬੁਰਾ ਸੁਭਾਉ ਦੱਸਣਾ, ਵਧ ਜਾਣਾ ॥

**ਪੈਰ ਕਬਰ ਵਿੱਚ ਧਰਨਾ,** ਕ੍ਰਿ: ਬੁੱਢੇ ਹੋ ਜਾਣਾ।

**ਪੈਰ ਚੁੰਮਣੇ,** ਕ੍ਰਿ:—ਬਹੁਤ ਆਦਰ ਮਾਨ ਕਰਨਾ ॥

**ਪੈਰ ਜੰਮਣੇ (ਟਿਕਣੇ ਜਾਂ ਲੱਗਣੇ),** ਕ੍ਰਿ:—ਕੈਮ ਹੋ ਜਾਣਾ ।

**ਪੈਰ ਜ਼ਮੀਨ ਤੇ ਨਾਂ ਟਿਕਣੇ,** ਕ੍ਰਿ:—ਆਪਣੇ ਆਪ ਨੂੰ ਵੱਡਾ ਜਤਾਉਣਾ ॥

**ਪੈਰ ਤੇ ਪੈਰ ਰਖਣਾ,** ਕ੍ਰਿ:—ਚੌਂਕੜੀ ਮਾਰ ਕੇ ਬਹਿਣਾ ॥

**ਦੱਬੇ ਪੈਰ,** ਕ੍ਰਿ:, ਵਿ:—ਹੌਲੀ ਹੌਲੀ ਪੈਰ ਰਖਕੇ ਜਿਸ ਤੋਂ ਅਵਾਜ਼ ਨਾ ਆਵੇ ।

**ਪੈਰ ਧਰਨਾ, ਪੈਰ ਰਖਣਾ,** ਕ੍ਰਿ:—ਅੰਦਰ ਵੜਨਾ, ਅੱਗੇ ਵਧਣਾ ।

**ਪੈਰ ਧੋ ਧੋ ਕੇ ਪੀਣਾ,** ਕ੍ਰਿ:—ਬਹੁਤ ਆਦਰ ਸੇਵਾ ਕਰਨੀ ।

**ਪੈਰ ਪਸਾਰਨਾ,** ਕ੍ਰਿ:—ਲੱਤਾਂ ਨਿਸਲਣੀਆਂ, ਮਰ ਜਾਣਾ ॥

**ਪੈਰ ਪਸਾਰਨੇ,** ਕ੍ਰਿ:—ਬਹੁਤ ਚੀਜ਼ਾਂ ਲੈਣ ਦਾ ਜਤਨ ਕਰਨਾ, ਬਹੁਤ ਥਾਂ ਮੱਲਣੀ ॥

**ਪੈਰ ਪਾਉਣਾ,** ਕ੍ਰਿ:—ਕਿਸੇ ਸੱਜਣ ਦੇ ਘਰ ਜਾਣਾ, ਕੁੜਮਾਈ ਦੀ ਰੀਤ ਤੇ ਕੁੜਮਣੀਆਂ ਦਾ ਘਰ ਆਉਣਾ ॥

**ਪੈਰ ਪੂਜਣੇ,** ਕ੍ਰਿ:—ਬਹੁਤ ਆਦਰ ਮਾਨ ਕਰਨਾ ॥

**ਪੈਰ ਫੜਨਾ,** ਕ੍ਰਿ:—ਪੈਰੀਂ ਪੈਣਾ, ਮਿਨਤਾਂ ਕਰਨੀਆਂ ॥

**ਪੈਰ ਫੈਲਾਕੇ ਸੌਣਾ,** ਕ੍ਰਿ:—ਬੇਫਿਕਰ ਅਤੇ ਸੁਖੀ ਹੋਣਾ

**ਪੈਰ ਭਾਰੀ ਹੋਣਾ,** ਕ੍ਰਿ:—ਤੀਵੀਂ ਨੂੰ ਗਰਭ ਹੋਣਾ ॥

**ਪੈਰ ਲੱਗਣਾ,** ਕ੍ਰਿ:—ਟਿਕ ਜਾਣਾ, ਪੈਰੀਂ ਪੈਣਾ ॥

**ਪੈਰ ਵਿੱਚ ਹੋਣਾ,** ਕ੍ਰਿ:—ਜ਼ਿੰਮੇਵਾਰੀ ਜਾਂ ਹਿੱਸੇਦਾਰੀ ਹੋਣੀ ॥

**ਪੈਰਾਂ ਵਿੱਚ ਚੱਕਰ ਹੋਣਾ,** ਕ੍ਰਿ:—ਸਦਾ ਭੌਂਦੇ ਰਹਿਣਾ ॥

**ਪੈਰਾਂ ਵਿੱਚ ਮਹਿੰਦੀ ਲਾਉਣੀ,** ਕ੍ਰਿ:—ਤੁਰ ਨਾ ਸਕਣਾ ॥

**ਪੈਰੀ ਪੈਣਾ ( ਪੌਣਾ ),** ਪੁ:—ਪਰਣਾਮ, ਨਮਸ਼ਕਾਰ ॥

**ਪੈਰੀਂ ਪੈਣਾ,** ਕ੍ਰਿ:—ਮੱਥਾ ਟੇਕਣਾ, ਨਮਸਕਾਰ ਕਰਨਾ ॥

**ਪੈਰੀਂ ਰਹਿਣਾ,** ਕ੍ਰਿ:—ਸਦਾ ਅਧੀਨਗੀ ਕਰਨੀ ॥

**ਪੈਰਵਈ**
**ਪੈਰਵੀ** } ਸ:—ਪਿੱਛਾ, ਉੱਦਮ, ਜਤਨ (ਕਰਨੀ)

**ਪੈਰਾ,** ਪੁ:—ਪੈਰ, ਕਦਮ, ਕੀਮਤ ਦਾ ਛਿੱਟੋ ਹੋਣਾ ।

**ਪੈਰਾ**
**ਪੈਰੇਗ੍ਰਾਫ** } ਪੁ:—ਇਬਾਰਤ ਦਾ ਪੂਰਾ ਹਿੱਸਾ, ਵਾਕ ਦਾ ਕਠ

**ਪੈਰੋ ਪੈਰ,** ਕ੍ਰਿ:, ਵਿ:—ਕਦਮ ਕਦਮ, ਹਰ ਕਦਮ ।

**ਪੈਲ,** ਸ:—'ਪਾਇਲ' ਵੇਖੋ ॥

**ਪੈੜ** ਪੁ:
**ਪੈੜੀ** ਸ: } ਖੂਹ ਵਿੱਚੋਂ ਪਾਣੀ ਕਢਾਇਆਂ ਜੋੜੀ ਚਾਲਵੀਂ ਥਾਂ ਉੱਤੇ ਬਲਦ ਚਲਦੇ ਹਨ, ਕੋਹਲੂ ਆਦਿਕ ਦੇ ਬੈਲ ਦਾ ਗੋਲ ਰਾਹ, ਪੈਰ ਦਾ ਨਿਸ਼ਾਨ।

**ਪੈੜਾ,** ਪੁ:—'ਪੈਰਾ' ਵੇਖੋ ॥

**ਪੋਆ,** ਪੁ:—ਰੁੱਖ ਦੀ ਹਰੀ ਟਹਿਣੀ, ਕੰਬਲ ਭਾਲ ॥

**ਪੋਈਆ,** ਪੁ:—ਘੋੜੇ ਦੀ ਪੂਰੀ ਜਾਂ ਤ੍ਰਿੱਖੀ ਚਾਲ (ਪਾਉਲਾ)।

**ਪੋਸ਼**
**ਪੋਸ਼ਾ** } ਵਿਸਮਯ:—ਪਰੇ ਹਟ ਜਾਓ । ਇੱਕ ਪਾਸੇ ਹੋ ਜਾਓ ।

**ਪੋਸਟ ਆਫ਼ਿਸ,** ਪੁ:—'ਡਾਕ ਖਾਨਾ' ਵੇਖੋ ॥

**ਪੋਸਟ ਕਾਰਡ,** ਪੁ:—ਮੋਟੇ ਕਾਗਤ ਦਾ ਟੁਕੜਾ ਜਿਸ ਉੱਪਰ ਖ਼ਤ ਲਿਖਦੇ ਹਨ ॥

**ਪੋਸਟ ਮਾਸਟਰ,** ਪੁ:—ਡਾਕ ਖਾਨੇ ਦਾ ਸਭ ਤੋਂ ਵੱਡਾ ਅਫ਼ਸਰ ॥

**ਪੋਸਟ ਮੈਨ,** ਪੁ:—'ਚਿੱਠੀ ਰਸਾਂ' ਵੇਖੋ ॥

**ਪੋਸਣਾ,** ਕ੍ਰਿ:—ਪਾਲਣਾ, ਖਬਰ ਰੱਖਣੀ ॥

**ਪੋਸਤ,** ਪੁ:—ਛਿੱਲੜ, ਇਕ ਡੋਡਾ ਜਿਸ ਵਿੱਚੋਂ ਖਸਖਾਸ ਨਿਕਲਦੀ ਹੈ ॥

**ਪੋਸਤਣ,** ਸ: } ਜੋ ਪੋਸਤ ਪੀਵੇ, ਸੁਸਤ, ਆਲਸੀ ॥
**ਪੋਸਤੀ,** ਪੁ: }

**ਪੋਸ਼ਾ,** ਵਿਸਮਯ:—'ਪੋਸ਼' ਵੇਖੋ।

**ਪੋਸ਼ਾਕ (ਕੀ),** ਸ:—'ਪੁਸ਼ਾਕ' ਵੇਖੋ।

**ਪੋਹ,** ਪੁ:—ਹਿੰਦੂਆਂ ਦਾ ਇਕ ਮਹੀਨਾ, ਮੱਘਰ ਤੋਂ ਪਿਛਲਾ ॥

**ਪੋਹਣਾ,** ਕ੍ਰਿ:—ਅਸਰ ਕਰਨਾ, ਲੱਗਣਾ, ਵਲ ਹੋਣਾ ॥

**ਪੋਹਲੀ,** ਸ:—ਇਕ ਬੂਟਾ ਜਿਸ ਦੇ ਬੀਆਂ ਦਾ ਤੇਲ ਨਿਕਲਦਾ ਹੈ ( ਪੋਹਲੀਆਂ ਦਾ ਤੇਲ )।

**ਪੋਖਣਾ,** ਕ੍ਰਿ:—ਪਾਲਣਾ, ਖੁਆ ਪਿਆ ਕੇ ਤਕੜਾ ਕਰਨਾ ॥

**ਪੋਖਰ,** ਪੁ:—ਤਲਾਉ, ਛੱਪੜ, ਝੀਲ ॥

**ਪੋੱਗਾ,** ਪੁ:—'ਪੋਆ' ਵੇਖੋ ॥

**ਪੋਚ,** ਪੁ:—ਨਸਲ, ਇਕ ਵੇਲੇ ਜੰਮਣ ਵਾਲੇ ਲੋਕ ( ਅਗਲਾ ਪੋਚ )॥

**ਪੋਚਣਾ,** ਕ੍ਰਿ:—ਪੋੱਚਾ ਪਾਉਣਾ, ਲਿੰਬਣਾ, ਮਿੱਟੀ ਘੋਲ ਕੇ ਮਲਣੀ ॥

**ਪੋੱਚਾ,** ਪੁ:—ਮਿੱਟੀ ਘੋਲ ਕੇ ਕਿਸੇ ਥਾਂ ਨੂੰ ਮਲਣ ਦਾ ਕੰਮ, ਜਿਸ ਕਪੜੇ ਨਾਲ ਇਹ ਕਰਦੇ ਹਨ, ਕੰਧ ਨੂੰ ਰੰਗਣਾ ॥

**ਪੋੱਚਾ ਪਾਉਣਾ,** ਕ੍ਰਿ:—ਪੋਚਣਾ, ਭੇਤ ਨੂੰ ਲੁਕਾ ਦੇਣਾ, ਬੁਰੀ ਗੱਲ ਮੇਲ ਦੇਣੀ ॥

**ਪੋੱਚਾ ਫੇਰਨਾ,** ਕ੍ਰਿ:—ਮਿੱਟੀ ਘੋਲ ਕੇ ਕਿਤੇ ਮਲਣੀ ॥

**ਪੋਜ,** ਪੁ:—'ਪੋਚ' ਵੇਖੋ।

**ਪੋਟ,** ਸ:—ਭਾਰ, ਗੰਢ, ਥੈਲਾ ॥

**ਪੋਟਰ,** ਪੁ:—'ਪੋਰਵਰ' ਵੇਖੋ।

**ਪੋਟਲੀ,** ਸ:—ਨਿੱਕੀ ਗੰਢ, ਗੁਥਲੀ ॥

**ਪੋਠੋਹਾਰ** } ਪੁ:—ਜੇਹਲਮ ਅਤੇ ਅਟਕ ਦਰਿਆਵਾਂ ਦੇ ਵਿਚਕਾਰਲੀ ਧਰਤੀ।
**ਪੋਠੋਵਾਰ** }

**ਪੋਠੋਹਾਰੀ** } ਵਿ:—ਪੋਠੋਹਾਰ ਦਾ।
**ਪੋਠੋਵਾਰੀ** }

ਪੁ: ਪੋਠੋਹਾਰ ਦਾ ਵਸਨੀਕ ॥

**ਪੋਂਡਾ,** ਪੁ:—ਇੱਕ ਤਰਾਂ ਦਾ ਚੂਪਣ ਵਾਲਾ ਮੋਟਾ ਗੰਨਾ।

**ਪੋਣ,** ਪੁ:—ਦੁਧ ਵਿਚੋਂ ਮੱਖਣ ਕੱਢਕੇ ਅਤੇ ਪੁਣ ਕੇ ਜੋ ਚੀਜ਼ ਬਾਕੀ ਰਹਿ ਜਾਵੇ ॥

**ਪੋਣਾ,** ਪੁ:—ਪੁਣਨ ਵਾਲਾ ਕਪੜਾ, ਨਹਿਰ ਚਲਾਉ ਆਦਿਕ ਉੱਤੇ ਕੀਮਤਾਂ ਦੇ ਨੁਕਸਾਨ ਦੀ ਪੜਤਾਲ ਵਾਲੀ ਥਾਂ ॥

**ਪੋਣੀ,** ਸ:—ਲੋਹੇ ਦੀ ਜਿਸ ਛਾਨਣੀ ਵਰਗੀ ਚੀਜ਼ ਨਾਲ ਹਲਵਾਈ ਕੜਾਹੀ ਵਿੱਚੋਂ ਤਲੀ ਹੋਈ ਚੀਜ਼ ਕਢਦੇ ਹਨ ॥

**ਪੋਤ,** ਸ:—ਪੁਤ੍ਰ ਦਾ ਪੁਤ੍ਰ, ਸ਼ੀਸ਼ੇ ਦੇ ਮਣਕੇ ॥

**ਪੋਤ ਬਹੂ,** ਸ:—ਪੋਤ੍ਰੇ ਦੀ ਵਹੁਟੀ ॥

**ਪੋਤਣਾ,** ਕ੍ਰਿ:—'ਪੋਚਣਾ' ਵੇਖ ॥

**ਪੋਤਰਾ, ਪੜ੍ਹਾ**, ਪੁਃ—ਪੁਤ੍ਰ ਦਾ ਪੁਤ੍ਰ ॥

**ਪੋਤਰੀ, ਪੋਤ੍ਰੀ**, ਸਃ—ਪੁਤ੍ਰ ਦੀ ਧੀ ॥

**ਪੋਤੜਾ**, ਪੁਃ ਬਾਲਾਂ ਦੇ ਹੇਠਾਂ ਰੱਖਣ ਵਾਲਾ ਕਪੜਾ ॥

**ਪੋਤਾ**, ਪੁਃ—ਭੰਡਾਰ, ਖਜ਼ਾਨਾ ।

**ਪੋੱਤਾ**, ਪੁਃ—ਪੋਤ੍ਰਾ, ਪੁਤ੍ਰ ਦਾ ਪੁਤ੍ਰ ॥

**ਪੋੱਤੀ**, ਸਃ—ਪੋਤ੍ਰੀ, ਪੁਤ੍ਰ ਦੀ ਧੀ ।

**ਪੋੱਥਾ**, ਪੁਃ—ਵਡੀ ਭਾਰੀ ਪੋਥੀ ॥

**ਪੋਥੀ**, ਸਃ—ਪੁਸਤਕ, ਕਿਤਾਬ, ਛੋਟਾ ਗ੍ਰੰਥ, ਥੋਮ ਦੀ ਤਰੀ ॥

**ਪੋਨਾ, ਪੋੱਨਾ**, ਪੁਃ—'ਪੌਂਚਾ' ਵੇਖੋ ।

**ਪੋਪਟ**, ਪੁਃ—ਇਕ ਪਟਾਕਾ, ਸੀਟੀ ਦਾ ਇਕ ਢੰਗ ॥

**ਪੋਪਲਾ, ਪੁਃ; ਪੋਪਲੀ, ਸਃ**—ਬਹੁਤ ਹੱਛਾ, ਸੁੰਦਰ, ਸਫਾ (ਪੋਪਲਾ ਜਿਹਾ) ॥

**ਪੋਪਲਾ, ਪੁਃ; ਪੋਪਲੀ, ਸਃ**—ਜਿਸ ਦੇ ਦੰਦ ਨਹੀਂ ਰਹੇ, ਬੋੜਾ (ਬ੍ਰੀ) ॥

**ਪੋਰ**, ਸਃ—ਪੋਲਾ ਬਾਂਸ ਦਾ ਟੋਟਾ ਜੋ ਹਲ ਨੂੰ ਸਿੱਧਾ ਲੱਗਾ ਹੁੰਦਾ ਹੈ ਜਿਸ ਵਿੱਚੋਂ ਬੀਜ ਕਿਰਦੇ ਹਨ ॥

**ਪੋਰਟਰ**, ਪੁਃ—ਰੇਲ ਉਤੇ ਅਸਬਾਬ ਢੋਣ ਵਾਲਾ, ਮਜ਼ੂਰ, ਕੁਲੀ ॥

**ਪੋਰਨਾ**, ਕ੍ਰਿਃ—ਪੋਰ ਦੀ ਰਾਹੀਂ ਬੀਜ ਪਾਉਣਾ ॥

**ਪੋਰਾ**, ਪੁਃ—ਬਾਂਸ ਦੀਆਂ ਦੋ ਗੰਢਾਂ ਦੇ ਵਿਚਲਾ ਹਿੱਸਾ ॥

**ਪੋਰੀ**, ਸਃ—ਉਂਗਲੀ ਗੰਨੇ ਬਾਂਸ ਆਦਿਕ ਦੀਆਂ ਦੋ ਗੰਢਾਂ ਦੇ ਵਿਚਕਾਰਲਾ ਹਿੱਸਾ, ਮਟੀ ।

**ਪੋਰੀ ਵਰਗਾ ਜੁਆਨ**, ਪੁਃ—ਸੋਹਣਾ ਅਤੇ ਲੰਮਾ ਗਭਰੂ ॥

**ਪੋਲ**, ਪੁਃ—ਵਿੱਚੋਂ ਸੱਖਣੀ ਥਾਂ ।
ਸਃ—ਤ੍ਰੁੱਖੀ ਚਾਲ ॥

**ਪੋਲ, ਪੋਲਾ**, ਵਿਃ—ਵਿਚੋਂ ਖਾਲੀ, ਨਰਮ, ਕੂਲਾ ॥

**ਪੋਲੀ, ਪੋੱਲੀ**, ਸਃ—ਬਹੁਤ ਪਤਲੀ ਰੋਟੀ ॥

**ਪੋਲੋ**, ਸਃ—ਘੋੜੇ ਤੇ ਚੜ੍ਹਕੇ ਖਿੱਦੋ ਨਾਲ ਖੇਡਣ ਵਾਲੀ ਖੇਡ ॥

**ਪੌ**, ਪੁਃ—ਧਰਮ ਅਰਥ ਪਾਣੀ ਪਿਆਲਣ ਵਾਲੀ ਥਾਂ, ॥

**ਪੌ, ਪੌਂ**, ਪੁਃ—ਪੌਤਿਆਂ ਨਾਲ ਖੇਡਣ ਵਾਲੀ ਖੇਡ ਦਾ ਇੱਕ ਨਿਸ਼ਾਨ ॥

**ਪੋਹ**, ਸਃ—'ਪਹਿ' ਵੇਖੋ ॥

**ਪੌਖੜ, ਪੌਂਖੜ, ਪੌਂਖੁੜ**, ਪੁਃ ਡੰਗਰਾਂ ਦੀਆਂ ਲਤਾਂ ਬੰਨ੍ਹਣ ਦਾ ਲਾ ਰੱਸਾ ਆਦਿਕ ॥

**ਪੌਂਹਚਣਾ, ਪੌਂਹਚਾ, ਪੌਂਹਚੀ**, 'ਪਹੁੰਚਣਾ' ਆਦਿਕ ਵੇਖੋ ॥

**ਫਸਲੀ,** ਵਿਃ—ਫਸਲ ਦਾ, ਖਾਸ ਮੌਕੇ ਦਾ ।

**ਫਸਲੀ ਬਟੇਰਾ,** ਪੁਃ—ਖਾਸ ਮੌਕੇ ਤੇ ਆਉਣ ਵਾਲਾ ।

**ਫੱਸੜਾ,** ਪੁਃ—ਬਰੀਕ ਭੂੜੀ ( ਖਾਸ ਕਰਕੇ ਜਵਾਂ ਚੌਲਾਂ ਦੀ ) ॥

**ਫਸਾਉ,** ਪੁਃ—ਅਟਕਾਉ, ਰੋਕ, ਬਾਧਾ (ਪਾ ਦੇਣਾ)

**ਫਸਾਉਣਾ,** ਕ੍ਰਿਃ—ਕਾਬੂ ਕਰਾਉਣਾ ਅੜਾਉਣਾ ਅਟਕਾਉਣਾ ।

**ਫਸਾਊ,** ਪੁਃ—ਫਸਾਉਣ ਵਾਲਾ ।
ਵਿਃ—ਜੋ ਫਸ ਸਕੇ ॥

**ਫਸਾਈ,** ਸਃ—ਫਸਾਉਣ ਦਾ ਕੰਮ ਜਾਂ ਮਜੂਰੀ ॥

**ਫਸਾਦ,** ਪੁਃ—ਉਪੱਦਰ, ਫਤੂਰ, ਬਖੇੜਾ ਬਿਗਾੜ

**ਫਸਾਦ ਦਾ ਮੂਲ,** ਪੁਃ
**ਫਸਾਦ ਦੀ ਜੜ,** ਸਃ } 'ਜਿਸ ਕੋਲੋਂ ਜਾਂ ਜਿਸ ਤੋਂ ਫਸਾਦ ਪਵੇ ।

**ਫਸਾਦਣ,** ਸਃ
**ਫਸਾਦੀ,** ਪੁਃ } ਜੋ ਫਸਾਦ ਪਾਵੇ ।

**ਫਹਮ,** ਪੁਃ—ਸਮਝ, ਅਕਲ, ਸਿਆਣਪ ॥

**ਫਹਾ,** ਪੁਃ—ਫੱਟ ਉੱਤੇ ਲਾਉਣ ਵਾਲੀ ਰੂੰ ਜਾਂ ਫਾਕੋ ( ਲਾਉਣਾ ) ॥

**ਫਹਾਉਣਾ**
**ਫਹਾਈ,** } 'ਫਸਾਉਣਾ' 'ਫਸਾਈ' ਵੇਖ

**ਫਹਿਆ,** ਪੁਃ—'ਫਹਾ' ਵੇਖੋ ॥

**ਫੱਕ,** ਸਃ—ਮੀਂਹ ਦੀਆਂ ਬਹੁਤ ਹੀ ਬਰੀਕ ਕਣੀਆਂ (ਪੈਣੀ), ਬਰੀਕ ਭੋਹ ॥
ਕ੍ਰਿਃ ਵਿਃ—ਛੇਤੀ ਛੇਤੀ ॥

**ਫਕਣਾ,** ਕ੍ਰਿਃ—ਹੱਥ ਦੀ ਤਲੀ ਉੱਤੇ ਕੋਈ ਚੀਜ ਲੈਕੇ ਮੂੰਹ ਵਿੱਚ ਪਾ ਲੈਣੀ, ਚੀਜ ਐਵੇਂ ਗਆਉਣੀ ।

**ਫੱਕਰ**
**ਫੱਕੜ ਲੋਕ** } ਪੁਃ—ਬੇ ਪਰਵਾਹ ਫਕੀਰ, ਦਯਾ ਵਾਲਾ ਭਲਾ ਮਨੁਖ ।

**ਫੱਕੜ,** ਸਃ—ਬਕਵਾਸ, ਗਾਲੀਆਂ, ਹਾਸੇ ਦੀਆਂ ਗੱਲਾਂ, ਗੰਦ ਬੋਲਣਾ, ਬਕਵਾਸੀ, ਗੰਦ ਬਕਣ ਵਾਲਾ ॥

**ਫਕੜ**
**ਫਕੜਨਾ**
**ਫਕੜਾਉਣਾ**
**ਫਕੜਾਊ**
**ਫਕੜਾਈ** } 'ਪਕੜ', 'ਪਕੜਨਾ' ਆਦਿਕ ਵੇਖੋ ॥

**ਫੱਕੜਿਆਨਾ,** ਵਿਃ—ਮਖੌਲੀਆ, ਜੋ ਫੱਕੜ ਪਾਵੇ ।
ਪੁਃ—ਫੱਕੜੀ ਪਾਉਣ ਦਾ ਮਜੂਰੀ

**ਫੱਕੜੀ,** ਸਃ—ਤਬਾਹੀ, ਗਾਲੀ, ਬਦਨਾਮੀ ਬਿਗਾੜ, ਝਗੜਾ (ਪਾਉਣਾ) ॥

**ਫਕੱੜੀਆ,** ਪੁਃ—ਜੋ ਫਕੜੀ ਪਾਵੇ, ਗੰਦ ਬਕਣ ਵਾਲਾ ।

**ਫੱਕਾ,** ਪੁਃ—ਜਿੰਨੀ ਚੀਜ਼ ਤਲੀ ਉੱਤੇ ਧਰ ਕੇ ਮੂੰਹ ਵਿਚ ਪਾਈ ਜਾਵੇ (ਮਾਰਨਾ), ਜ਼ਿਮੀਂਦਾਰ ਜੋ ਅਨਾਜ ਕਮੀਣਾਂ ਨੂੰ ਦੇਂਦੇ ਹਨ ॥

**ਫੱਕਾ ਨਾਂ ਛੱਡਣਾ,** ਕ੍ਰਿਃ—ਸਭ ਕੁਝ ਲੈ ਲੈਣਾ।

**ਫੱਕਾ ਨਾਂ ਰਹਿਣਾ,** ਕ੍ਰਿ:—ਸਭ ਨਸ਼ਟ ਹੋ ਜਾਣਾ ॥

**ਫਕਾਉਣਾ / ਫਕਾ ਦੇਣਾ** } ਕ੍ਰਿ:—ਤਲੀ ਉੱਤੇ ਧਰ ਕੇ ਮੂੰਹ ਵਿਚ ਪਾਉਣਾ ਸੁੱਟਣਾ।

**ਫੱਕੀ,** ਸ:—ਪੀਠੀ ਹੋਈ ਫੱਕਣ ਵਾਲੀ ਚੀਜ਼ ॥

**ਫਕੀਰ,** ਪੁ:—ਗਰੀਬ ਆਦਮੀ, ਮੰਗਤਾ, ਸਾਧੂ, ਸੰਤ।

**ਫਕੀਰ ਦੀ ਸਦਾ,** ਸ:—ਜੋ ਗੱਲ ਉੱਚੀ ਉੱਚੀ ਕਹਿ ਕੇ ਫਕੀਰ ਮੰਗਦੇ ਹਨ।

**ਫਕੀਰ ਦੋਸਤ,** ਪੁ:—ਫਕੀਰਾਂ ਦੀ ਸੇਵਾ ਕਰਨ ਵਾਲਾ ॥

**ਫਕੀਰਨੀ,** ਸ:—ਗਰੀਬਣੀ, ਮੰਗਤੀ, ਸੰਤਣੀ

**ਫਕੀਰੀ,** ਸ:—ਗਰੀਬੀ, ਭਿੱਖ ਮੰਗਣ ਦਾ ਕੰਮ, ਫਕੀਰ ਦੀ ਹਾਲਤ ਜਾਂ ਰਹਿਤ।
ਵਿ:—ਫਕੀਰ ਦਾ ॥

**ਫਕੈਤ,** ਪੁ:, ਸ:—ਭਾਲਾ ਜਾਂ ਬਰਛੀ ਮਾਰਨ ਵਾਲਾ (ਲੀ) ॥

**ਫੱਗਣ / ਫਗੁਣ** } ਪੁ:—ਹਿੰਦੂਆਂ ਦੇ ਵਰ੍ਹੇ ਦਾ ਛੇਕੜਲਾ ਮਹੀਨਾ॥

**ਫੰਗਣ / ਫੰਗੁਣ** } ਵਿ:, ਪੁ:—ਚਤੁਰ, ਸਿਆਣਾ, ਉਸ ਤਾਦ। ਬੁੱਧੂ।

**ਫਗਵਾੜਾ** ਪੁ: / **ਫਗਵਾੜੀ** ਸ: } ਇੱਕ ਫਲ ॥

**ਫਗੂਆ,** ਪੁ:—ਹੋਲੀ ਦਾ ਤਿਹਾਰ, ਹੋਲੀ ਦੀ ਸੁਗਾਤ ॥

**ਫੰਘ,** ਪੁ:—ਖੰਭ, ਪਰ।

**ਫੰਰ,** ਵਿ:—ਬਹੁਤ ਬੁੱਢਾ ਅਤੇ ਕਮਜ਼ੋਰ ॥

**ਫਜਰ / ਫਜਰੇ** } ਸ:—ਸਵੇਰ ਦਾ ਵੇਲਾ।

**ਵੱਡੀ ਫਜਰ,** ਸ:—ਬਹੁਤ ਸਵੇਰੇ, ਤੜਕੇ।

**ਫਜ਼ਲ,** ਪੁ:—ਕਿਰਪਾ, ਮਿਹਰ, ਦਯਾ (ਕਰਨਾ)।

**ਫਜ਼ਲ ਮੌਲਾ,** ਮਿਹਰ ਮੌਲਾ ! = ਪਰਮੇਸਰ ਕਿਰਪਾ ਕਰੇ ! (ਮੁਸਲਮਾਨ ਫਕੀਰਾਂ ਦੀ ਸਦਾ) ॥

**ਫਜੀਹਤ,** ਸ:—ਬਦਨਾਮੀ, ਬੇ ਇੱਜ਼ਤੀ, ਨਿੰਦਾ (ਹੋਣੀ, ਕਰਨੀ) ॥

**ਫਜੂਲ,** ਵਿ:—ਵਧੀਕ ਦਾ, ਜਿਸ ਦੀ ਲੋੜ ਨਹੀਂ, ਬਿਅਰਥ।

**ਫਜੂਲੀ,** ਸ:—ਐਵੇਂ ਰੁਪਯਾ ਉਡਾਉਣਾ, ਲੁਚ-ਪੁਣਾ।

**ਫਟ,** ਸ:, ਪੁ:—ਤ੍ਰੇੜ, ਫੇਟਕ, ਵਿਰਲ ॥

**ਫੱਟ,** ਪੁ:—ਜ਼ਖਮ, ਜਖਮ, ਘਾਉ, ਤਲਵਾਰ ਦੀ ਸਟ (ਲਗਣਾ) ॥

**ਫੱਟ ਮਾਰਨਾ / ਫੱਟ ਵਾਹੁਣਾ** } ਕ੍ਰਿ:—ਤਲਵਾਰ ਆਦਿਕ ਨਾਲ ਵਢਣਾ ॥

**ਫਟਕ,** ਪੁ:—ਬਲੌਰ, ਇੱਕ ਤਰਾਂ ਦਾ ਚਮਕਦਾਰ ਪੱਥਰ ॥

**ਫਟਕਣ / ਫਟਕੂਣ** } ਪੁ:—ਛੱਟ ਕੇ ਵੱਖ ਕੀਤੀ ਹੋਈ ਤੂੜੀ।

**ਫਟਕਣਾ,** ਕ੍ਰਿ:—ਛੱਟਣਾ, ਹਿਲਾਉਣਾ, ਝਟਕਾ ਦੇਣਾ, ਹਿੱਲਣਾ, ਜਾਂ ਪਹੁੰਚਣਾ ॥

**ਫਟਕੜੀ,** ਸ:—ਇੱਕ ਲੂਣ ਵਰਗੀ ਮਸ਼ਹੂਰ ਚੀਜ਼ ॥

**ਫਟਕ;** ਪੁ:—ਮਰਨਵੇ ਵੇਲੇ ਸਰੀਰਦਾ ਤੜਫਣਾ, ਛੰਟਣਾ ॥

**ਫਟਕਾ ਨਾ ਖਾਣਾ,** ਕ੍ਰਿ:—ਝਟ ਪਟ ਮਰ ਜਾਣਾ

**ਫਟਕਾ ਲਾਉਣਾ,** ਕ੍ਰਿ:—ਅਨਾਜ ਛੱਟਣਾ ॥

**ਫਟਕਾਉਣਾ / ਫਟਕਾਰਨਾ** } ਕ੍ਰਿ:—ਹਿਲਾਉਣਾ, ਛੱਟਣਾ ਫੰਡਣਾ, ਝਾੜਨਾ ।

**ਫਟਣਾ,** ਕ੍ਰਿ:—ਪਾਟਣਾ, ਤ੍ਰੇੜ ਆਉਣੀ, ਖੁਲ੍ਹਣਾ, ਨਿਕਲਣਾ, ਅਲਗ ਹੋਣਾ, ਵਿਟਣਾ (ਦੁੱਧ) ਅਣਮੇਲ ਹੋਣਾ ॥

**ਫੱਟਣਾ,** ਕ੍ਰਿ:—ਤਲਵਾਰ ਆਦਿਕ ਦਾ ਘਾਉ ਲਾਉਣਾ ॥

**ਫਟਫਟਾਉਣਾ,** ਕ੍ਰਿ:—ਪੱਤੀਆਂ ਮਾਰਨਾ, ਝਾੜ ਪਾਉਣੀ ॥

**ਫੱਟੜ,** ਵਿ:—ਜਿਸ ਨੂੰ ਫੱਟ ਲਗਾ ਹੈ, ਜ਼ਖਮੀ ।

**ਫਟਾਕਾ,** ਪੁ: -ਕਿਸ ਚੀਜ ਦੇ ਪਾਟਣ ਦੀ ਅਵਾਜ਼, ਛੌਂਜ ਦਾ ਇੱਕ ਹੁਲਾਰਾ (ਲਾਉਣਾ) ॥

**ਫੱਟੀ,** ਸ:-ਪੱਟੀ, ਤਖਤੀ, ਕਪੜੇ ਦਾ ਟੋਟਾ ।

**ਫੰਡ,** ਸ:-ਝਾੜ, ਮਾਰ ਕੁਟਾਈ ( ਚਾੜ੍ਹਣੀ ), ਜਮਾ ਹੋਣੀ ਹੋਈ ਰਕਮ, ਪੂੰਜੀ ।

**ਫੰਡਣਾ,** ਕ੍ਰਿ:—ਮਿਹਨਤ ਬਿਨਾ ਕੁਝ ਮਿਲ ਜਾਣਾ, ਝਾੜਨਾ, ਮਾਰਨਾ ॥

**ਫੰਡਰ,** ਵਿ:-ਸੰਢ ਗਊ ਮੈਂਹ ਆਦਿਕ, ਜੋ ਦੁੱਧ ਨਾ ਦੇਵੇ ।

**ਫੰਡਾਉਣਾ,** ਕ੍ਰਿ: ਬਿਨਾ ਮਿਹਨਤ ਦੇ ਕੁ. ਦੁਆਉਣਾ

**ਫਣ / ਫਣੁ** } ਪੁ:-ਸੱਪ ਦਾ ਖੁੱਲ੍ਹਾ ਮੂੰਹ ।

**ਫਣਕਣਾ,** ਕ੍ਰਿ:-ਹਾਲਤ ਅੱਛੀ ਹੋ ਜਾਣੀ ॥

**ਫਣਫਣਾ,** ਵਿ:-ਅੰਧਾ ਸੁੱਕਾ, ਸਿਲ੍ਹਾ, ਅਲਗ ੨ ਦਾਣਿਆਂ ਵਾਲਾ (ਚੌਲ ਆਦਿਕ) ।

**ਫਣਫਣਾਉਣਾ,** ਕ੍ਰਿ:-( ਸੱਪ ਦਾ )ਸਿਰ ਚੁਕਣਾ, ਝੱਗ ਸੁਟਣੀ, ਉੱਬਲਣਾ ॥

**ਫਣੀ,** ਵਿ:-ਫਣ ਵਾਲਾ (ਸੱਪ), ਫਣ ਵਰਗਾ ॥

**ਫਣੀਅਰ,** ਪੁ:—ਫਣ ਵਾਲਾ ਸੱਪ ॥

**ਫਤਹ (ਹਾ),** ਸ: ਜਿੱਤ, ਕੰਮ ਦਾ ਸਿਰੇ ਚੜ੍ਹਣਾ ( ਹੋਣੀ, ਕਰਨਾ,)॥

**ਫਤਵਾ,** ਪੁ:—ਮੁਸਲਮਾਨਾਂ ਦੇ ਕਨੂਨ ( ਸ਼ਰਾ ), ਮੂਜਿਬ ਫੈਸਲਾ ( ਦੇਣਾ ) ।

**ਫਤਿੱਕ,** ਪੁ:—ਵਿੱਥ, ਦੂਰੀ, ਫਾਸਲਾ ॥

**ਫਤੂਰ,** ਪੁ:—ਫਸਾਦ, ਉਪੱਦਰ, ਖਰਾਬੀ ( ਪਾਉਣਾ ) ॥

**ਫਤੂਰੀ / ਫਤੂਰੀਆ** } ਪੁ:—ਫਤੂਰ ਪਾਉਣ ਵਾਲਾ, ਫਸਾਦੀ ।

**ਫਤੇ,** ਸ:—ਜਿੱਤ, ਕਾਰਜ ਸਿੱਧ ਹੋਣਾ ( ਹੋਣੀ ਕਰਨਾ ) ।

**ਫਤੇ ਨਸੀਬ,** ਵਿ:—ਜਿਸਦੀ ਫਤੇ ਜਾਂ ਜਿੱਤ ਹੋਵੇ॥

**ਫਤੇ ਪਾਉਣੀ,** ਕ੍ਰਿ:—ਜਿੱਤਣਾ।

**ਫਤੇ ਬੁਲਾਉਣੀ,** ਕ੍ਰਿ:—'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤੇ' ਕਹਿਣਾ।

**ਫੱਦ,** ਪੁ:—ਮਸੂੜਾ, ਜਿਸ ਵਿੱਚ ਦੰਦ ਲੱਗੇ ਹੋਏ ਹੁੰਦੇ ਹਨ।

**ਫੰਦ,** ਪੁ:—ਉਸਤਾਦੀ, ਕਾਰੀਗਰੀ, ਚਲਾਕੀ, ਛਲ॥

**ਫੰਦਣ,** ਸ:—ਥੋੜੀ ਚਲਾਕ ਕੀਮਤ, ਫਰੇਬਲ।

**ਫੰਦਣਾ,** ਕ੍ਰਿ:—ਧੋਖਾ ਦੇਣਾ, ਛਲਣਾ।

**ਫਦਫੂਲ,** ਸ:—ਝਗੜਾ, ਬਖੇੜਾ, ਰੌਲਾ ਗੌਲਾ॥

**ਫਦ ਲੈਣਾ,** ਕ੍ਰਿ:—ਪਕੜਨਾ, ਫੜਨਾ, ਕਾਬੂ ਕਰਨਾ।

**ਫੱਦੜ,** ਵਿ:—ਬਹੁਤ ਮੋਟਾ ਅਤੇ ਕੋਹਜਾ, ਨਿਕੰਮਾ ਆਦਮੀ।

**ਫੰਦਾ,** ਪੁ:—ਫਾਹੀ, ਜਾਲ, ਫਸਾਉਣ ਦਾ ਸਮਿਆਨ॥

**ਫੰਦੀ,** ਪੁ:—ਝੂਠਾ, ਚਲਾਕ, ਫਰੇਬੀ ਆਦਮੀ॥

**ਫੰਧਕ / ਫੰਦੁਕ** } ਪੁ:—ਚਿੜੀਮਾਰ, ਸ਼ਿਕਾਰੀ, ਫਾਹਕ ਵਾਲਾ।

**ਫੰਦਣਾ,** ਕ੍ਰਿ:—[illegible] ਲਣਾ, ਜਾਲ [illegible]

**ਫੰਧਾ,** ਪੁ:—ਜਾਲ, ਫਾਹੀ, ਫਸਾਉਣ ਵਾਲੀ ਸ਼ੈ [illegible]॥



**ਫਨਾ,** ਵਿ:, ਪੁ:—ਜੋ ਮਰ ਗਿਆ, ਨਾਸ਼ ਹੋਇਆ ਹੋਇਆ, ਨਸ਼ਟ, ਬਰਬਾਦ, ਨਾਸ਼, ਨਾ ਰਹਿਣਾ ਮੌਤ (ਹੋਣਾ, ਕਰਨਾ)॥

**ਫੰਨੂੰ,** ਪੁ:—ਲਾਹਾ, ਫੈਦਾ, ਨਫ਼ਾ (ਖੱਟਣਾ ਪਾਉਣਾ)॥

**ਫਨੂਸ,** ਪੁ:—ਕੰਚੌਲ, ਇੱਕ ਗੋਲ ਪੋਲਾ ਲੈਂਪ॥

**ਫਫਨੇ,** ਪੁ:—ਖ਼ੁਸ਼ਾਮਦ, ਝੂਠ, ਫਰੇਬ।

**ਫਫਨੇ[illegible]ਬਾ,** ਪੁ:—ਖ਼ੁਸ਼ਾਮਦੀ, ਝੂਠਾ, ਫਰੇਬੀ॥

**ਫਫਿਆਉਣਾ,** ਕ੍ਰਿ:—ਸੋਜ ਪੈਣੀ, ਫੁੱਲਣਾ।

**ਫੰਬ,** ਸ:—ਮਹੀਨ ਉੱਨ, ਪਸ਼ਮ ਦੇ ਵਾਲ।

**ਫਬਣਾ / ਫਬਣਾ / ਫਬਜਾਣਾ** } ਕ੍ਰਿ:—ਸੋਹਣਾ ਲਗਣਾ, ਮੁਨਾਸਬ [illegible], ਖ਼ੁਸ਼ੀਮਾਨੀ ਨਾਲ ਲੈ ਜਾਣਾ ਜਾਣਾ।

**ਫੰਬਾ,** ਵਿ:—ਕੱਤਣ ਲਈ ਪਿੰਜਿਆ ਹੋਇਆ ਉੱਨ ਜਾਂ ਰੂੰ ਦਾ ਗੋਲ੍ਹਾ, ਥੋੜਾ ਥੋੜਾ ਵੱਟਿਆ ਹੋਇਆ, ( [illegible] )॥

**ਫਬਾਉ,** ਪੁ:—ਫਬਣ ਵਾਲੀ ਸ਼ਕਲ, ਸਜਾਵਟ।

**ਫਬਾਉਣਾ,** ਕ੍ਰਿ:—ਸਜਾਉਣਾ, ਸੋਹਣੀ ਸ਼ਕਲ ਦੇਣੀ।

**ਫਬਿਆ ਹੋਇਆ / ਫਬੀਲਾ** } ਵਿ:—ਸੋਹਣਾ, [illegible] ਵਾਲਾ, ਸ਼ਾਨਦਾਰ॥

**ਫੰਬੇ / ਫੰਬਾ** } 'ਫੰਬੀ', 'ਫੰਬਾ' ਵੇਖੋ॥

**ਫਰਿਸਤ,** ਸ਼—ਇਕਠੀਆਂ ਚੀਜ਼ਾਂ ਦੇ ਨਾਮ ॥

**ਫਰਿਸਤਾ,** ਪੁ:—ਦੇਉਤਾ, ਜਮ ਦੂਤ, ਅਸਮਾਨੀ ਜੰਦ।

**ਫਰੀ,** ਸ:—'ਫਰਹੀ' ਵੇਖੋ ॥

**ਫਰੀਦ,** ਪੁ:—ਇੱਕ ਮਸ਼ਹੂਰ ਫ਼ਕੀਰ ॥

**ਫਰੇਬ,** ਪੁ:—ਛਲ, ਧੋਖਾ, ਮਕਰ, ਕਪਟ ॥

**ਫਰੇਬਣ** ਸ:
**ਫਰੇਬੀ,** ਪੁ: } ਜੋ ਫਰੇਬ ਕਰੇ ॥

**ਫਰੇਮ,** ਪੁ:—ਚੌਕਟਾ, ਢਾਂਚਾ ॥

**ਫਰੋ,** ਪੁ:—'ਫਰਹੀ' ਵੇਖੋ ॥

**ਫਰੋਲਣਾ,** ਕ੍ਰਿ:—ਹਿਠਾਂਹ ਉਤਾਂਹ ਕਰਨਾ, ਫਲਲਾ ਖਲੇਰਨਾ ॥

**ਫਰੌਣ,** ਪੁ:—ਪਿਛਲੇ ਸਮੇਂ ਦਾ ਇੱਕ ਅੰਭਮਾਨੀ ਪਾਤਸ਼ਾਹ, ਹੰਕਾਰੀ ਮਨੁੱਖ, ਜੋ ਆਪਣੀ ਹੀ ਮਰਜ਼ੀ ਪਰ ਚੱਲੇ ॥

**ਫਲ,** ਪੁ:—ਮੇਵਾ, ਲਾਭ, ਅਸਰ, ਇਨਾਮ, ਸਿਧਾਂਤ, ਹਥਿਆਰ ਦਾ ਉਹ ਹਿੱਸਾ ਜਿਸ ਨਾਲ ਕੱਟੀਦਾ ਹੈ ॥

**ਫਲ ਫੁੰਗਾ,** ਪੁ:—ਫਲ ਮੇਵੇ ਆਦਿਕ, ਸਬਜ਼ੀ ॥

**ਫਲ੍ਹਾ,** ਪੁ:
**ਫਲ੍ਹੀ,** ਸ: } ਗਾਹੁਣ ਵਾਲਾ ਤਖ਼ਤਾ, ਖਿਤਰਾ, ਭੀੜਾ ਰਾਹ ॥

**ਫਲਕ,** ਪੁ:—ਅਕਾਸ, ਅਸਮਾਨ,ਵਡਾ ਸਰਾਈ, ਬਿਧਾਤਾ ॥

**ਫਲਨਾ,** ਕ੍ਰਿ:—ਫਲ ਲਗਣਾ, ਉਲਾਦ ਹੋਣੀ, ਫੋੜੇ ਆਦਿਕ ਨਿਕਲਣੇ ॥

**ਫਲਨਾ ਫੁਲਨਾ,** ਕ੍ਰਿ:—ਬਹੁਤ ਫਲ ਲੱਗਣੇ, ਸੰਤਾਨ ਹੋਣੀ ॥

**ਫਲਦਾਰ**
**ਫਲਵਾਨ** } ਵਿ:—ਜਿਸ ਨੂੰ ਫਲ ਲੱਗੇ ਹੋਣ ॥

**ਫਲਾਉ,** ਪੁ:—ਫੈਲਣ ਦੀ ਹਾਲਤ, ਪਸਾਰਾ, ਖਲਾਰਾ।

**ਫਲਾਉਣਾ,** ਕ੍ਰਿ:—ਚੌੜਾ ਕਰਨਾ, ਖਲੇਰਨਾ, ਖਿੰਡਾਉਣਾ ॥

**ਫਲਾਸਫਾ ( ਸ਼ਾ ),** ਪੁ:—ਇੱਕ ਤਰਾਂ ਦੀ ਪਸ਼ਮ, ਮਜ਼ੂਨ ॥

**ਫਲਾਹਿਰ**
**ਫਲਾਹਰ ( ਹਾਰ )**
**ਫਲਾਹਲ** } ਸ:—ਵਰਤ ਵਾਲੇ ਦਿਨ ਖਾਣ ਵਾਲੇ ਫਲ ਆਦਿਕ ( ਵਰਤਣੀ, ਖਾਣੀ ) ॥

**ਫਲਾਂਘ,** ਸ:—ਛਲਾਂਗ, ਛਾਲ, ਕੁੱਦ ॥

**ਫਲਾਣਾ ( ਨਾ ),** ਪੁ:
**ਫਲਾਣੀ, ( ਨੀ ),** ਸ: } ਖ਼ਾਸ ਆਦਮੀ, ਐਸਾ, ਕੋਈ ॥

**ਫਲਾਰ,** ਪੁ:—ਖਲੇਰਾ, ਵਧਾਉ, ਫੈਲਾਉ ।

**ਫਲਾਲੈਣ,** ਸ:—ਉੱਨ ਦਾ ਇੱਕ ਮੁਲਾਇਮ ਕਪੜਾ ॥

**ਫਲਿਆਟ ( ਤ ),** ਪੁ:—ਕਈ ਅਨਾਜਾਂ ਦੇ ਦਾਣੇ, ਸੁਤ੍ਰੀ, ॥

**ਫਲੀ,** ਸ:—ਮਟਰ ਆਦਿਕ ਦੇ ਦਾਣਿਆਂ ਵਾਲੀ ਡਾਲੀ, ਇੱਕ ਰੋਗ, ਲਾਖ ਦੀ ਬੱਤੀ, ਪੇਗ।

**ਫਲੀਰਾ,** ਪੁ:—ਹਲ ਦਾ ਫਲ ( ਲੋਹੇ ਵਾਲਾ ਹਿੱਸਾ )॥

**ਫਲੀਰੀ,** ਸ:—ਹਲ ਦਾ ਘਸਿਆ ਹੋਇਆ ਫਲ

**ਫਲੁਹਾਰ,** ਪੁ:—'ਫਲਾਹਾਰ' ਵੇਖੋ॥

**ਫਲੂਸ,** ਪੁ:—'ਫਨੂਸ' ਵੇਖੋ॥

**ਫਲ੍ਹਮਣ, ਫਲ੍ਹਮਣੀ** } ਸ:—ਵਹਿਣੀ ਜਾਂ ਵੇਲ ਦਾ ਸਿਰਾ ਨਰਮ ਫਲੀ।

**ਫਲੂਹਾ,** ਪੁ:—ਲਿੰਬਾ ਜੇਹਾ ਰਖਦਾ ਫੋਲਾ, ਸੜਨ ਨਾਲ ਪਿਆ ਹੋਯਾ ਛਾਲਾ, ਫਿੰਟੀਆਂ ਧਾਰੀਆਂ ਵਾਲਾ ਰੰਗਿਆ ਹੋਇਆ ਕਪੜਾ, ਛਾਲਸਾ।

**ਫਲੂਦਾ,** ਪੁ:—ਨਿਸ਼ਾਸਤਾ ਪਾਣੀ ਵਿੱਚ ਉਬਾਲ ਕ ਬਣਾਈ ਹੋਈ ਇੱਕ ਖਾਣ ਵਾਲੀ ਚੀਜ਼॥

**ਫਲੋਹਾਰ,** ਸ:—'ਫਲਾਹਾਰ' ਵੇਖੋ।

**ਫਲੌਂਡਾ** ਪੁ:, **ਫਲੌਂਡੀ** ਸ: } ਲਕੜੀ ਦਾ ਖੁਰਪਾ॥

**ਫਵਾਗੀ,** ਸ:—ਗਿਦੜੀ॥

**ਫੜ,** ਪੁ:—ਜੂਆ ਖੇਡਣ ਦੀ ਥਾਂ, ਪੇਖਾ, ਦਿਖਾਵਾ,॥ ਸ:—ਝਗੜੇ ਦੇ ਇੱਕ ਪਾਸੇ ਦੀ ਲੋੜ, ਸ਼ੇਖੀ ( ਮਾਰਨਾ )॥

**ਫੜ ਜਗਾਉਣਾ, ਫੜ ਮਚਾਉਣਾ** } ਕ੍ਰਿ:—ਪੱਖੇ ਦਾ ਨਾਲ ਫੈਲਾਉਣਾ॥

**ਫੜ ਵਿਖਾਉਣਾ,** ਕ੍ਰਿ:—ਆਪਣੀ ਸ਼ਾਨ ਦੱਸਣਾ॥

**ਫੜ੍ਹ,** ਸ:—ਚਰਖੇ ਦੇ ਪਹੀਏ ਦੀ ਫੱਟੀ, ਸ਼ੇਖੀ॥

**ਫੜਕਣਾ,** ਕ੍ਰਿ:—ਪਰ ਝਾੜਨੇ, ਕੰਬਣਾ ਹਿਲਣਾ, ਧੜਕਣਾ, ਤੜਫਣਾ, ਮੋਢੇ ਹਿਲਾਉਣੇ ਕੰਨ ਹਿਲਾਉਣੇ॥

**ਫੜਕਾ,** ਪੁ:—ਛੱਪਰ ਦਾ ਇੱਕ ਪਾਸਾ, ਪੁਰਾਣੇ ਕਪੜੇ ਦਾ ਟੋਟਾ, ਬੇ ਰਹਮੀ, ਜ਼ੁਲਮ, ਤੰਗੀ॥

**ਫੜਕਾਉਣਾ,** ਕ੍ਰਿ:—ਪਰ ਝੜਵਾਉਣਾ ਤੜਫਾਉਣਾ।

**ਫੜਕਾ ਚੱਕਣਾ,** ਕ੍ਰਿ:—ਜ਼ੁਲਮ ਕਰਨਾ, ਆਪਣੀ ਸ਼ਾਨ ਦੱਸਣੀ॥

**ਫੜਕਾ ਨਾ ਖਾਣਾ,** ਕ੍ਰਿ:—ਅਚਾਨਚਕ ਮਰ ਜਾਣਾ॥

**ਫੜਕੀ,** ਸ:—ਜ਼ੁਲਮ, ਅਨਿਆਉਂ, ਪਰ ਝਾੜਨੇ।

**ਫੜਕੀ ਪੈਣਾ,** ਕ੍ਰਿ:—ਮਰ ਜਾਣਾ, ਬਰਬਾਦ ਹੋਣਾ॥

**ਫੜਕੀ ਲੈਣੀ,** ਕ੍ਰਿ:—ਫੜਕਣਾ, ਤੜਫਣਾ॥

**ਫੜਨਾ, ਫੜ ਲੈਣਾ** } ਕ੍ਰਿ:—ਪਕੜਨਾ, ਕਾਬੂ ਕਰਨਾ ਸੌਂਪਣਾ॥

**ਫੜ ਫੜ ਕਰਨਾ, ਫੜ ਫੜਾਉਣਾ** } ਕ੍ਰਿ:—ਪਰ ਝਾੜਨੇ॥

**ਫੜ ਫੜਾਟ,** ਸ:—ਪਰਾਂ ਦਾ ਝਾੜਨਾ, ਦੁਨੀਆਂ ਦੀ ਦੌਲਤ॥

**ਫੜ ਫੜੀਆ,** ਪੁ:—ਸ਼ੇਖੀ ਖੋਰਾ, ਫੜਾਂ ਮਾਰਨ ਵਾਲਾ।

**ਫੜਾਉਣਾ,** ਕ੍ਰਿ:—ਪਕੜਾਉਣਾ, ਹਵਾਲੇ ਕਰਨਾ, ਹੱਥ ਵਿਚ ਦੇਣਾ॥

**ਫੜਾਊ,** ਵਿ:—ਫੜਾਉਣ ਦੇ ਜੋਗ। ਪੁ:-ਜੋ ਫੜਾਏ।

**ਫੜਾਈ,** ਸ:—ਫੜਾਉਣ ਦਾ ਕੰਮ ਜਾਂ ਮਜੂਰੀ॥

**ਫ਼ਾਸਫੋਰਸ,** ਸ:—ਦੀਪਕ ਵਰਗੀ ਚਿੱਟੀ ਬਲਣ ਵਾਲੀ ਚੀਜ਼॥

**ਫ਼ਾੜੀਆ,** ਪੁ:—ਜੂਆ ਖਾਨੇ ਦਾ ਮਾਲਕ, ਸ਼ੇਖੀ ਖੋਰਾ॥

**ਫ਼ਾਇਦਾ,** ਪੁ:—ਲਾਭ, ਗੁਣ, ਚੰਗਾ ਅਸਰ, ਫਲ।

**ਫ਼ਾਸਟ,** ਵਿ:—ਛੇਤੀ ਚੱਲਣ ਵਾਲੀ (ਘੜੀ), ਅਸਲ ਵਕਤ ਤੋਂ ਅੱਗੇ॥

**ਫ਼ਾਇਦੇਦਾਰ,** ਵਿ: ਜਿਸਦਾ ਕੁਝ ਫ਼ਾਇਦਾ ਹੈ॥

**ਫ਼ਾਸਲਾ,** ਪੁ:—ਵਿੱਥ, ਦੂਰੀ, ਦੋਹਾਂ ਥਾਵਾਂ ਦੇ ਵਿਚਕਾਰਲੀ ਜਗਾ ਦੀ ਲੰਬਾਈ।

**ਫਾਂਸੀ, ਫੱਾਸੀ** } ਸ:—ਫਾਹੇ ਦੇਣ ਵਾਲਾ ਰੱਸਾ, ਫਸਾਉਣ ਵਾਲੀ ਕੋਈ ਚੀਜ਼, ਜਾਲ, ਬੰਧਨ॥

**ਫਾਹ,** ਪੁ:—ਫਾਹੇ ਦੇਣਾ, ਗਲ ਘੁੱਟ ਕੇ ਮਾਰਨ ਦਾ ਕੰਮ॥

**ਫਾਹ ਸੋਟਾ ਮਾਰਨਾ,** ਕ੍ਰਿ:—ਬੇ ਸੋਚੇ ਸਮਝੇ ਬੋਲ ਉਠਣਾ॥

**ਫਾਹ ਦੇਣਾ,** ਕ੍ਰਿ:—ਰੱਸੇ ਨਾਲ ਗਲ ਘੁੱਟ ਕੇ ਮਾਰਨਾ।

**ਫਾਹਣਾ, ਫਾਹੁਣਾ** } ਕ੍ਰਿ:-ਫਸਾਉਣਾ, ਔਖਾ ਕਰਨਾ, ਫਾਹ ਦੇਣਾ।

**ਫਾਹਾ,** ਪੁ:—ਫਾਹ ਦੇਣ ਦਾ ਕੰਮ, ਫਾਹੇ ਦੇਣ ਵਾਲਾ ਰੱਸਾ, ਫਹਾ॥

**ਫਾਹੀ,** ਸ: ਫਾਹਾ, ਫਸਾਉਣ ਵਾਲੀ ਚੀਜ਼, ਔਖ॥

**ਫਾਹੁੜਾ,** ਪੁ: **ਫਾਹੁੜੀ,** ਸ: } ਮੈਲਾ ਹੂੰਝਣ ਵਾਲਾ ਲਕੜੀ ਦਾ ਖੁਰਪਾ॥

**ਫਾਹੇ ਦੇਣਾ,** ਕ੍ਰਿ:—'ਫਾਹੇ ਦੇਣਾ' ਵੇਖੋ॥

**ਫਾਂਕ, ਫਾਕੜ** } ਸ:—ਟੁਕੜਾ, ਫਾੜੀ, ਹਿੱਸਾ॥

**ਫਾਂਕੜਾ, ਫਾਂਕੜੀ, ਫਾਂਕੜੀਆ,** } ਜੋ ਫੜਾਂ ਮਾਰੇ, ਬਾਂਕਾ (ਵੀ)॥

**ਫਾਕਾ,** ਪੁ:—ਕੁਝ ਨਾ ਖਾਣਾ, ਭੁੱਖਾ ਰਹਿਣਾ।

**ਫਾਗ,** ਪੁ:—ਹੋਲੀ ਦਾ ਤਿਹਾਰ, ਫਗਵਾੜੇ ਦਾ ਫਲ।

**ਫਾਂਚਾ,** ਵਿ:—ਵਿੰਗੇ ਪੈਰਾਂ ਵਾਲਾ॥

**ਫ਼ਾਜ਼ਲ,** ਵਿ:—ਪੂਰ ਗੁਣਾਂ ਵਾਲਾ, ਬਹੁਤ ਪੜ੍ਹਿਆ ਹੋਇਆ॥

**ਫਾਟ,** ਸ:—ਮਾਰ ਕੁਟਾਈ (ਖਾਣੀ, ਪੈਣੀ)

**ਫਾਂਟ,** ਸ:—ਟੁਕੜਾ, ਹਿੱਸਾ, ਦਰਿਆ ਵਿਚੋਂ ਨਿਕਲਣ ਵਾਲਾ ਇਕ ਨਾਲਾ, ਮੰਦੀ ਤੀਵੀਂ॥

**ਫਾਟਕ,** ਪੁ:—ਫੌਟਕ, ਅਣਜੋਤ, ਵੜਾ ਦਰਵਾਜਾ ਹੋਰ॥

**ਫਾਟਕੀ,** ਪੁ:—ਫਾਟਕ ਵਾਲਾ, ਚੌਕੀਦਾਰ॥

**ਫਾਟਣਾ,** ਕ੍ਰਿ:—ਪਾਟਣਾ, ਵੱਖ ਵੱਖ ਹੋਣਾ, ਅਣਜੋੜ ਹੋਣਾ॥

**ਫੱਟਣਾ,** ਕ੍ਰਿ:—ਮਾਰਨਾ ਕੁੱਟਣਾ

**ਫਾਟਾ,** ਵਿ:—ਪਾਟਾ ਜਾਂ ਲੀਰਾਂ ਹੋਇਆ ਹੋਇਆ ॥

**ਫਾਡਣ,** ਸ: / **ਫੱਡੀ,** ਪੁ: } ਗੋਟੀਆਂ ਦੀ ਖੇਡ ਵਿੱਚ ਜੋਹੜਾ ਮਨੁੱਖ ਨਿਸ਼ਾਨੇ ਤੋਂ ਸਭ ਤੋਂ ਪਿਛੇ ਰਹਿ ਜਾਵੇ, ਖੇਡ ਵਿਚ ਹਾਰਿਆ ਹੋਇਆ।

**ਫਾਡੀ ਹੋਣਾ (ਹੋਣਾ),** ਕ੍ਰਿ:—ਕਿਸੇ ਦਾ ਕੰਮ ਬਿਲਕੁਲ ਨਾ ਬਣਨਾ, ਹਾਰ ਜਾਣਾ ॥

**ਫਾਤਾ** / **ਫਾਤਿਆ** } ਪੁ:—ਮੁਸਲਮਾਨਾਂ ਵਿੱਚ ਮੁਰਦੇ ਦੇ ਭਲੇ ਵਾਸਤੇ ਜੋ ਕੁਰਾਨ ਦਾ ਕਲਾਮ ਪੜ੍ਹਿਆ ਜਾਂਦਾ ਹੈ (ਪੜ੍ਹਨਾ) ॥

**ਫਾਤਿਆ ਦੇਣਾ,** ਕ੍ਰਿ:—ਕੁਰਾਨ ਦਾ ਕਲਾਮ ਪੜ੍ਹਕੇ ਪੀਰਾਂ ਫਕੀਰਾਂ ਦੀ ਨਿਆਜ਼ ਦੇਣੀ।

**ਫਾਂਧਣ,** ਸ: / **ਫਾਂਧੀ,** ਪੁ: } ਪੰਖੇਰੂ ਫੜਨ ਵਾਲਾ (ਲੀ), ਜੋ ਫਾਹ ਲਏ ॥

**ਫਾਨਾ** / **ਫੱਨਾ** } ਪੁ:—ਇਕ ਕੰਢੇ ਵਲ ਪਤਲਾ ਵਾਲਾ ਲਕੜੀ ਜਾਂ ਧਾਤ ਦਾ ਟੁਕੜਾ ਜਿਸ ਨਾਲ ਲਿੰਗਰ ਚੀਜ਼ ਪਾੜਦੇ ਹਨ, ਪੱਚਰ, ਕਿੱਲੀ ਠੋਕ ॥

**ਫਾਨੀ,** ਵਿ:—ਨਾਸ ਹੋਣ ਵਾਲਾ, ਜਿਸ ਨੇ ਸਦਾ ਨਹੀਂ ਰਹਿਣਾ ॥

**ਫਾਮ,** ਪੁ:—ਫ਼ੌਜ ਦੇ ਕਤਾਰ ਬੰਨ੍ਹ ਕੇ ਖੜ੍ਹੇ ਹੋਣ ਦਾ ਢੰਗ, ਸਿਪਾਹੀਆਂ ਦੀ ਕਤਾਰ ॥

**ਫਾਮਾ** ਵਿ:—ਥੱਕਾ ਹੋਇਆ (ਹੋਣਾ)।

**ਫਾਰਸੀ,** ਸ:—ਫਾਰਸ ਦੀ ਬੋਲੀ, ਇਕ ਮਸ਼ਹੂਰ ਜ਼ਬਾਨ।

**ਫਾਰਖਤੀ,** ਸ:—ਕਿਸੇ ਨਾਲ ਵਾਸਤਾ ਨਾ ਰੱਖਣ ਦੀ ਲਿਖਤ ॥

**ਫਾਰਮ,** ਸ:—ਕਿਸੇ ਖਾਸ ਢੰਗ ਦੀ ਲਿਖਤ ਵਾਲਾ ਕਾਗਜ਼।

**ਫਾਲ** ਪੁ:—ਸਗਨ, ਕਿਸਮਤ ਮਲੂਮ ਕਰਨ ਦਾ ਢੰਗ (ਪਾਉਣੀ) ॥

**ਫਾਲਸਾ,** ਪੁ:—ਇਕ ਮਸ਼ਹੂਰ ਫਲ ਜਿਸ ਦੇ ਖੱਟੇ ਦਾਣੇ ਹੁੰਦੇ ਹਨ। ਫਲੂਹਾ।

**ਫਾਲਤੂ,** ਵਿ:—ਵਧੀਕ ਦਾ, ਜੋ ਕੋਈ ਕੰਮ ਨਹੀਂ ਦੇਵੇ।

**ਫਾਲਜ਼ੀ,** ਸ:—ਛਪਤੇ ਦੀ ਟਾਕੀ, ਧੁਟੀਆਂ ਵਾਲਾ ਕਪੜਾ ॥

**ਫਾਲਾ,** ਪੁ:—ਹਲ ਦਾ ਲੋਹੇ ਵਾਲਾ ਹਿੱਸਾ (ਨੋਕ) ॥

**ਫਾਲਿਆ ਜਾਣਾ,** ਕ੍ਰਿ:—ਹਲ ਦੇ ਫਾਲੇ ਨਾਲ ਵੱਢਿਆ ਜਾਣਾ।

**ਫਾਲੀ,** ਸ:—ਛੋਟਾ ਫਾਲਾ।

**ਫਾਲ੍ਹ,** ਪੁ:—ਹਲ ਦਾ ਫਲ ਜਾਂ ਨੋਕ (ਲੋਹੇ ਦੀ)।

**ਫਾਵਾਂ** / **ਫਾਵਾ** } ਵਿ:—ਥੱਕਿਆ ਹੋਇਆ (ਹੋਣਾ)।

**ਫਾੜ,** ਸ:—ਕਿਸੇ ਚੀਜ਼ ਦਾ ਪਾੜ ਕੇ ਕੀਤਾ ਹੋਇਆ ਟੋਟਾ ॥

**ਫਾੜ ਸਿਟਣਾ** / **ਫਾੜਨਾ,** / **ਫਾੜ ਮਾਰਨਾ** } ਕ੍ਰਿ:—ਪਾੜਨਾ, ਚੀਰਨਾ, ਟੋਟੇ ਕਰਨਾ।

**ਫਾੜ ਖਾਣਾ,** ਕ੍ਰਿ:-ਦੰਦਾਂ ਨਾਲ ਪਾੜ ਕੇ ਨਿਗਲ ਜਾਣਾ ॥

**ਫਾੜਾ,** ਪੁ:—ਟਾਕਾ, ਲੀੜ ॥

**ਫਾੜੀ,** ਸ:—ਨਿੱਕਾ ਟੁਕੜਾ, ਫਲ ਤਰਕਾਰੀ ਦਾ ਕੁਦਰਤੀ ਹਿੱਸਾ ॥

**ਫਾੜੂ,** ਪੁ:—ਫਾੜਨ ਵਾਲਾ।

**ਫਿੱਸਣਾ,** ਕ੍ਰਿ:—ਕਿਸੇ ਭਰੀ ਹੋਈ ਚੀਜ਼ ਦਾ ਫੱਸ ਜਾਣਾ, ਫੁੱਟਣਾ, ਰੋਣ ਲਗ ਪੈਣਾ ॥

**ਫਿਸਫਿਸਾਉਣਾ,** ਕ੍ਰਿ:-ਰੋਣ ਹਾਕਾ ਹੋਣਾ, ਦਿਲ ਦਾ ਗੁਬਾਰ ਰੋ ਕੇ ਜਾਂ ਰੋਕ ਕੇ ਕੱਢਣਾ ॥

**ਫਿਸਲਣ,** ਸ: -ਤਿਲਕਣ ਵਾਲੀ ਥਾਂ ॥

**ਫਿਸਲਣਾ,** ਕ੍ਰਿ:—ਤਿਲਕਣਾ, ਖਿਸਕ ਪੈਣਾ ॥

**ਫਿਸਲਣੀ,** ਵਿ:—ਜੋ ਤਿਲਕ ਪਵੇ ॥

**ਫਿਸਲਾਉਣਾ,** ਕ੍ਰਿ:—ਤਿਲਕਾਉਣਾ, ਖਿਸਕਾਉਣਾ ॥

**ਫਿਸਲਾਟ,** ਸ:—ਫਿਸਲਣ ਦਾ ਕੰਮ।

**ਫਿਹ ਸਿੱਟਣਾ**
**ਫਿਹਣਾ** } ਕ੍ਰਿ:—ਦੱਬਣਾ, ਘੁੱਟਣਾ, ਮਿੱਧ ਕੇ ਫੈਲਣਾ ॥

**ਫਿੱਕ,** ਪੁ:—ਬੇ ਸੁਆਦੀ, ਮਿਤ੍ਰਾਂ ਵਿੱਚ ਅਣਜੋੜ (ਪੈਣਾ) ॥

**ਫਿਕਰ,** ਪੁ:—ਚਿੰਤਾ, ਸੋਚ, ਵਿਚਾਰ ।

**ਫਿਕਾ,** ਪੁ:—ਮੁਸਲਮਾਨਾਂ ਦਾ ਮਜ਼ਬੀ ਕਨੂੰਨ ॥

**ਫਿੱਕਾ,** ਵਿ:—ਬੇ ਸੁਆਦ, ਹਲਕੇ ਰੰਗ ਦਾ, ਜਿਸ ਵਿਚ ਪਿਆਰ ਨਹੀਂ ॥

**ਫਿਜ਼ੂਲ,** ਵਿ:—ਨਿਕੰਮਾ, ਬਿਅਰਥ, ਵਾਹਿਯਾਤ ॥

**ਫਿੱਟ,** ਸ:—ਲਾਨਤ ਧਿਰਕਾਰ ॥

**ਫਿਟ ਫਿਟ ਕਰਨਾ,** ਕ੍ਰਿ:—ਫਿਟਕਾਰਨਾ ॥

**ਫਿਟਕ**
**ਫਿਟਕਾਰ** } ਸ:—ਧਿਰਕਾਰ, ਦੁਰਦਸ਼ਾ, ਭੈੜੀ ਵਾਦੀ ॥

**ਫਿਟਕਾਰਨਾ,** ਕ੍ਰਿ:—ਧਿਰਕਾਰ ਕਰਨਾ, ਲਾਨਤ ਪਾਉਣੀ ॥

**ਫਿੱਟ ਜਾਣਾ**
**ਫਿੱਟਣਾ** } ਕ੍ਰਿ:—ਵਿਗੜਨਾ, ਫਿੱਕਾ ਹੋ ਜਾਣਾ, ਫਿਟਕਾਰਿਆ ਜਾਣਾ, ਦੁੱਧ ਦੀਆਂ ਜੰਮ ਕੇ ਫੁੱਟੀਆਂ ਹੋ ਜਾਣੀਆਂ, ਹੰਕਾਰ ਕਰਨ ਲੱਗ ਪੈਣਾ ॥

**ਫਿਟਮੂੰਹਾਂ,** ਪ:—ਉਂਗਲੀ ਦੇ ਉੱਪਰ ਹੋਣ ਵਾਲੀ ਗਿਲਟੀ ॥

**ਫਿੱਟਣੀ** ਸ: -ਫਿਟਕਾਰ, ਲਾਨਤ ॥

**ਫਿੱਟੜੀਆਂ ਦਾ ਫੋਟ (ੜ),** ਪੁ:—ਬਸਾਦੀ ਆਦਮੀ, ਝਗੜਾਲੂ ॥

**ਫਿਟਾਉਣਾ,** ਕ੍ਰਿ:—ਦੁੱਧ ਜਮਾ ਕੇ ਫੁਟੀਆਂ ਕਰਨਾ, ਵਿਗਾੜਨਾ, ਹੰਕਾਰੀ ਬਣਾ ਦੇਣਾ ॥

**ਫਿੱਟ ਮੂੰਹ,** ਵਿਸਮਯ:-ਧਿਰਕਾਰ ਦਾ ਬਚਨ ॥

**ਫਿੰਡੂ,** ਪੁ:—ਖਡਣ ਵਾਲਾ ਖਿੱਦੋ, ਗੇਂਦ ॥

**ਫਿੰਡ ਖੂੰਡੀ,** ਸ:—ਖਿੱਦੋ ਅਤੇ ਖੂੰਡੀ ਦੀ ਖੇਡ ॥

**ਵਿੱਡਾ (ਡੀ),** ਵਿ:—ਵਿੰਗੇ ਪੈਰਾਂ ਵਾਲਾ (ਲੀ), ਟੇਢਾ (ਢੀ) ॥

**ਵਿੱਥਣਾ,** ਕ੍ਰਿ:-'ਵਿੱਸਣਾ' ਵੇਖੋ ॥

**ਫਿਨਮੀ,** ਸ:—'ਫਿੰਮੁਣੀ' ਵੇਖੋ ॥

**ਫਿੱਫਰ ਗੱਲ੍ਹਾ,** ਪੁ:—ਫੁੱਲੀਆਂ ਹੋਈਆਂ ਗੱਲ੍ਹਾਂ ਵਾਲਾ ॥

**ਫਿੱਫੜਾ (ੜਾ),** ਪੁ:—ਸਾਹ ਲੈਣ ਵਾਲਾ ਅੰਗ ॥

**ਫਿਫਰੀ,** ਸ:—ਘੋੜਿਆਂ ਦਾ ਇੱਕ ਰੋਗ ॥

**ਫਿੰਮੁਣੀ,**—ਨਿੱਕਾ ਜੇਹਾ ਫੋੜਾ, ਦਾਣਾ ॥

**ਫਿਰ,** ਕ੍ਰਿ:-ਵਿ:—ਦੂਜੀ ਵਾਰ, ਮੁੜ, ਹਟਕੇ, ਪਿੱਛੋਂ ॥

ਵਿਸਮਯਕ:—ਮੁੜ ਕੀ ਹੋਇਆ!

**ਫਿਰ ਜਾਣਾ,** ਕ੍ਰਿ:—ਉਲਟ ਜਾਣਾ, ਆਖ ਕੇ ਮੁੱਕਰ ਜਾਣਾ ॥

**ਫਿਰ ਫਿਰ,** ਕ੍ਰਿ:-ਵਿ:—ਘੜੀ ਮੁੜੀ, ਬਾਰੰਬਾਰ ॥

**ਫਿਰ ਬੀ (ਵੀ),** ਕ੍ਰਿ:-ਵਿ:—ਇੱਕ ਵਾਰੀ ਹੋਰ, ਤਾਂ ਬੀ ॥

**ਫਿਰਕਣੀ,** ਸ:—ਧੁਰੇ ਉੱਤੇ ਫਿਰਨ ਜਾਂ ਘੁੰਮਣ ਵਾਲਾ ਜੰਤ੍ਰ ॥

**ਫਿਰਕਾ,** ਪੁ:—ਫੇਰਾ ਟੋਰਾ, ਮੇਲ, ਪੰਥ, ਮਤ, ਮੰਡਲੀ ।

**ਫਿਰੰਗੀ,** ਪੁ:—'ਫਰੰਗੀ' ਵੇਖੋ ॥

**ਫਿਰਤ,** ਪੁ: ਫਿਰਨ ਦਾ ਕੰਮ, ਚੱਕਰ, ਬਦਲਾ ॥

**ਫਿਰਤ ਘਿਰਤ,** ਸ:—ਆਉਣਾਂ ਜਾਣਾ, ਫੇਰਾ ਟੋਰਾ ॥

**ਫਿਰਤਾ,** ਪੁ:—ਮੁੜ ਕੇ ਆਉਣ ਦਾ ਭਾੜਾ ॥

**ਫਿਰਤੀ,** ਸ:—ਫਿਰਨ ਜਾਂ ਘੁੰਮਣ ਦਾ ਕੰਮ, ਬਦਲਾ, ਮੁੜ ਆਉਣ ਦਾ ਭਾੜਾ, ਗੰਨੇ ਅਤੇ ਕਪਾਹ ਨੂੰ ਲੱਗਣ ਵਾਲਾ ਇੱਕ ਰੋਗ (ਘਨੇਰੀ ਕਰਕੇ) ॥

**ਫਿਰਤੂ ਘਿਰਤੂ**
**ਫਿਰਤੂ ਘਿਰਤੂ** } ਵਿ:—ਬਦਲਣ ਵਾਲਾ, ਹਿੱਲਣ ਵਾਲਾ ॥

**ਫਿਰਨਾ,** ਕ੍ਰਿ:—ਮੁੜਨਾ, ਭੌਣਾ, ਚੱਕਰ ਖਾਣਾ, ਸੈਲ ਕਰਨਾ, ਵਿੰਗਾ ਹੋਣਾ, ਚੁਕਣਾ, ਆਪਣੀ ਗੱਲ ਉੱਤੇ ਕੈਮ ਨਾਂ ਰਹਿਣਾ ॥

**ਫਿਰਨੀ,** ਸ:—ਦੁੱਧ ਖੰਡ ਅਤੇ ਪੀਠੇ ਹੋਏ ਚਾਉਲਾਂ ਦਾ ਪਕਾ ਕੇ ਬਣਾਇਆ ਹੋਇਆ ਇੱਕ ਖਾਜਾ ॥

**ਫਿਰੁਮਣੀ**
**ਫਿਰਮੁਣੀ** } ਸ: —'ਫਿੰਮੁਣੀ' ਵੇਖੋ ॥

**ਫਿਰਾਉ,** ਪੁ:—ਫਿਰਨ ਜਾਂ ਘੁੰਮਣ ਦਾ ਕੰਮ ॥

**ਫਿਰਾਉਣੀ,** ਪੁ:—ਪੈਰ ਨਾਲ ਫੇਰਨ ਵਾਲਾ ਇੱਕ ਪਹੀਆ ਜਿਸ ਨਾਲ ਢਾਬ ਜਾਂ ਨਦੀ ਵਿੱਚੋਂ ਪਾਣੀ ਉਤਾਂਹ ਕੱਢਦੇ ਹਨ ॥

**ਫਿਰਾਉਣ,** ਪੁ: —'ਫਰੌਣ' ਵੇਖੋ ॥

**ਫਿਰਾਉਣਾ,** ਕ੍ਰਿ:—ਘੁਮਾਉਣਾ, ਚੱਕਰ ਦੇਣਾ, ਸੈਲ ਕਰਾਉਣਾ ॥

**ਫਿਰਾਊ,** ਵਿ:—ਜਿਸ ਦਾ ਵਸਾਹ ਨਹੀਂ, ਜੋ ਫਿਰ ਜਾਂ ਬਦਲ ਜਾਵੇ ॥

**ਫਿਰਾਇਤ**, ਪੁ:—ਘਰ ਘਰ ਫਿਰਕੇ ਮਾਲ ਵੇਚਣ ਵਾਲਾ ॥

**ਫਿਰਾਕ**, ਪੁ:—ਵਿਛੋੜਾ, ਚਿੰਤਾ, ਫਿਕਰ ॥

**ਫਿਰੌਣ**, ਪੁ:—'ਫਰੌਨ' ਵੇਖੋ ॥

**ਫਿੱਲ**, ਸ:—ਇਕ ਤਰਾਂ ਦੀ ਸਮੁੰਦਰੀ ਸਿੱਪੀ ॥

**ਫਿੱਲ੍ਹੀ**, ਸ:—ਉਤਸਾਹਣ, ਚਾਹ, ਜੋਸ਼ (ਦੇ ਕੀ)।

**ਫਿਲਾਸਫਰ**, ਪੁ:—ਗਿਆਨੀ, ਵਿਚਾਰ ਵਾਨ, ਤੱਤ ਦਰਸ਼ੀ ॥

**ਫਿਲਾਸਫੀ**, ਸ:—ਗਿਆਨ, ਤੱਤ ਵਿਦਿਆ, ਵਿਚਾਰ ॥

**ਫ਼ੀ**, ਵਿ:—ਹਰ ਇਕ, ਇਕ ਪਿੱਛੇ, ਇਕ ਦੇ ਲੇਖੇ, ਇੱਕ ਲਈ ॥

**[illegible]**<br>**ਫੀਹ** } ਸ:—ਸੀਸਾ, ਚੂੰਚਰ, ਰੋਕ।

**ਫੀਸ**, ਸ:—ਪੜ੍ਹਾਈ ਦੀ ਕੀਮਤ, ਮਸੂਲ, ਮੇਹਨਤਾਨਾ।

**ਫੀਸ ਕੋਰਟ**, ਪੁ:—ਅਦਾਲਤ ਦਾ ਅਸ਼ਟਾਮ ॥

**ਫੀਹਣਾ**<br>**ਫੀਹਣੀ** } ਵਿ:—ਜਿਸ ਦਾ ਨੱਕ ਚੌੜਾ ਹੋਵੇ ॥

**ਫੀਂਢੀ**, ਸ:—ਗੇਂਦੀਆਂ ਦੀ ਖੇਡ ਵਿਚ ਵਰਤਣ ਵਾਲੀ ਨਿੱਕੀ ਲੱਕੜੀ॥

**ਫੀਤਕੀ**<br>**ਫੀਚੁਕੀ** } ਸ:—ਇਕ ਪਤਲੀ ਲਚਕਦਾਰ ਲੱਕੜੀ ॥

**ਫੀਤਾ**, ਪੁ:—ਸੂਤ ਜ ਰੇਸ਼ਮ ਦੀ ਬਣੀ ਹੋਈ ਤੰਗ ਪੱਟੀ ॥

**ਫੀਂਡਾ**, ਪੁ:—ਫਾਲਾ (ਭਾਵੇਂ ਕਿਸੇ ਤਰਾਂ ਹੋ ਜਾਏ)।

**ਫੀਮ**, ਸ:<br>**ਫੀਮਣ**, ਸ:<br>**ਫੀਮੀ**, ਪੁ: } 'ਅਫੀਮ' ਆਦਿਕ ਵੇਖੋ।

**ਫੀਲ**, ਪੁ:—ਹਾਥੀ ॥

**ਫੀਲਾ**, ਪੁ:—ਸਤਰੰਜ ਦਾ ਹਾਥੀ (ਇੱਕ ਮੁਹਰਾ)॥

**ਫੁਆਰ**<br>**ਫੂਆਰ** } ਸ:—'ਫੁਹਾਰ' ਵੇਖੋ ॥

**ਫੁਆਰਾ**, ਪੁ:—ਉੱਪਰ ਨੂੰ ਪਾਣੀ ਸੁੱਟਣ ਵਾਲਾ ਛੇਕ, ਛੁੰਬ ॥

**ਫੁਸਕਣਾ**<br>**ਫੁਸ ਫੁਸ ਕਰਨਾ** } ਕ੍ਰਿ:—ਰੋਣਾ, ਵਿਰਲਾਪ ਕਰਨਾ ॥

**ਫੂਸ ਫੁਸਾਟ**, ਪੁ:—ਰੋਣ, ਵਿਰਲਾਪ ॥

**ਫੁਸਲਾਉਣਾ**, ਕ੍ਰਿ:—ਲੋਭ ਦੇ ਕੇ ਜਾਂ ਗੱਲਾਂ ਬਣਾਕੇ ਆਪਣੇ ਪਾਸੇ ਲਾਉਣਾ ॥

**ਫੁਹਾਰ**<br>**ਫੂਹਾਰ** } ਸ:—ਪਾਣੀ ਦੀਆਂ ਬੂੰਦਾਂ, ਨਿੱਕੇ ਨਿੱਕੇ ਕਤਰੇ ॥

**ਫੁਹਾਰਾ**, ਪੁ:—'ਫੁਆਰਾ' ਵੇਖੋ ॥

**ਫੁਕਣਾ**, ਕ੍ਰਿ:—ਜਲਾਉਣਾ, ਮੂੰਹ ਜਾਂ ਧੌਂਕਣੀ ਨਾਲ ਫੂਕ ਮਾਰਨੀ ॥

**ਫੁਕਲਾ**, ਵਿ:—ਬੇਸਵਾਦਾ, ਫਿੱਕਾ, ਬੇ ਸੁਆਦ ॥

**ਫੁਕਾਉਣਾ,** ਕ੍ਰਿ:—ਸੜਵਾਉਣਾ, ਜਲਆਉਣਾ।

**ਫੁਕਾਰ**
**ਫੂਕਾਰ** } ਸ:—ਸੱਪ ਦੀ ਫੂਕ, ਜ਼ੋਰ ਦਾ ਸਾਹ ॥

**ਫੁਕਾਰਨਾ**
**ਫੂਕਾਰਨਾ** } ਕ੍ਰਿ:—ਫੂਕ ਮਾਰਨੀ, ਜ਼ੋਰ ਨਾਲ ਸਾਹ ਬਾਹਰ ਕੱਢਣਾ ॥

**ਫੁਕਾਰਾ,** ਪੁ:
**ਫੁਕਾਰੀ,** ਸ: } ਸੱਪ ਦੀ ਫੁਕਾਰ, ਜ਼ੋਰ ਦੀ ਫੂਕ।

**ਫੁੱਟ,** ਸ:—ਛੋਟਾ ਖਰਬੂਜ਼ਾ, ਅਣਮੇਲ, ਝਗੜਾ, ਪੁਰਾਣੇ ਪਸ਼ੇ ਫੁੱਟੇ ਪੱਤਰ ਦੇ ਛਾਂਟੇ।
ਪੁ:—ਗਜ਼ ਦਾ ਤੀਜਾ ਹਿੱਸਾ ॥

**ਫੁੱਟ ਫੁੱਟ ਕੇ ਰੋਣਾ,** ਕ੍ਰਿ:—ਜੀ ਖੋਲ ਕੇ ਰੋਣਾ।

**ਫੁਟਕਲ,** ਵਿ:—ਕੋਈ ਕਿਧਰੇ ਕੋਈ ਕਿਧਰੇ, ਵੱਖਰੇ ਵੱਖਰੇ।

**ਫੁਟਕਣੀ,** ਸ:—ਦਹੀਂ ਦੀ ਫੁੱਟੀ, ਦਾਗ, ਧੱਬਾ ॥

**ਫੁਟਕੀ,** ਸ:—ਅਣਜੋੜ, ਵਿਛੋੜਾ, ਬਰਬਾਦੀ (ਪੈ ਜਾਣੀ) ॥

**ਫੁਟਕਰ**
**ਫੁਟਕੜ** } ਵਿ:—ਖਿੰਡੀਆਂ ਹੋਈਆਂ ਚੀਜ਼ਾਂ ਜੁਦਾ ਜੁਦਾ ॥

**ਫੁੱਟ ਜਾਣਾ**
**ਫੁੱਟਣਾ** } ਕ੍ਰਿ:—ਟੁੱਟ ਕੇ ਖੁਲ੍ਹਣਾ, ਭੱਜਣਾ, ਉੱਬਲਣਾ, ਕਲੀਆਂ ਨਿਕਲਣਾ, ਉੱਗਣਾ ॥

**ਫੁੱਟ ਬਾਲ,** ਪੁ:—ਫੁੱਲਿਆ ਹੋਇਆ ਪੋਲਾ ਵੱਡਾ ਗੇਂਦ ਜਿਸ ਨੂੰ ਪੈਰ ਨਾਲ ਉਛਾਲ ਕੇ ਖੇਡਦੇ ਹਨ।

**ਫੁਟਾਉਣਾ,** ਕ੍ਰਿ:—ਤੁੜਾਉਣਾ, ਭਨਾਉਣਾ ॥

**ਫੁੱਟੀ,** ਸ:—ਤੁੱਕੇ ਵਿਚੋਂ ਜਿੰਨੀ ਕਪਾਹ ਨਿਕਲੇ, ਜਾਂ ਜਿੰਨੀ ਹੱਥੀਂ ਕਪਾਹ, ਰਤਾ ਕੁ ਦਹੀਂ, ਦਾਗ, ਧੱਬਾ॥

**ਫੁਟੇਲ,** ਵਿ:—ਅਲਗ, ਵੱਖਰਾ ॥

**ਫੁੰਡਣਾ,** ਕ੍ਰਿ:—ਨਿਸ਼ਾਨਾ ਮਾਰਨਾ, ਨਿਸ਼ਾਨਾ ਲਾਉਣਾ ॥

**ਫੁੰਡਾਉਣਾ,** ਕ੍ਰਿ:—ਨਿਸ਼ਾਨਾ ਲੁਆਉਣਾ ॥

**ਫੁੰਡਾਈ,** ਸ:—ਕੈਂਚੀ ਨਾਲ ਮਾਰਨ ਦਾ ਕੰਮ (ਖਾਣੀ)।

**ਫੁਣਸੀ,** ਸ:—ਬਹੁਤ ਨਿੱਕਾ ਫੋੜਾ, ਦਾਣਾ, ਫਿਨਸਣੀ ॥

**ਫੁਦਕਣਾ,** ਕ੍ਰਿ:—ਉੱਛਲਣਾ, ਕੁਦਣਾ, ਟੱਪਣਾ, ਖੁਸ਼ੀ ਨਾਲ ਨੱਚਣਾ ॥

**ਫੁਦਕੀ,** ਸ:—ਫੁਦਕਣ ਦਾ ਕੰਮ, ਇੱਕ ਨਿੱਕਾ ਪੰਖੇਰੂ ॥

**ਫੁੰਦਾ,** ਪੁ:—ਫੁੰਮ੍ਹਣ, ਲਟਕਣ ਵਾਲਾ ਰੇਸ਼ਮ ਦਾ ਫੁੱਲ ॥

**ਫੁੱਫੜ**
**ਫੁੱਫਾ** } ਪੁ:—ਪੇਉ ਦੀ ਭੈਣ ਦਾ ਘਰ ਵਾਲਾ ॥

**ਫੁਫਿਆਉਣਾ,** ਕ੍ਰਿ:—ਪੱਕ ਕੇ ਨਰਮ ਹੋ ਜਾਣਾ, ਪੋਲਾ ਹੋਣਾ, ਫੁੱਲਣਾ (ਫੋੜਾ, ਫਿਨਸੀ, ਧਰਤੀ ਮੀਂਹ ਨਾਲ) ॥

**ਫੁਫਿਔਹਰਾ,** ਪੁ:—ਸਹੁਰੇ ਦੀ ਭੈਣ ਦਾ ਘਰ ਵਾਲਾ ॥

**ਫੁੱਫੀ,** ਸ:—ਪੇਉ ਦੀ ਭੈਣ, ਭੂਆ ॥

**ਫੁਫੇਹਸ,** ਸ:-ਸਹੁਰੇ ਦੀ ਭੈਣ ॥

**ਫੁਫੇਰਾ ਭਾਈ,** ਪੁ:-ਫੁੱਫੜ ਦਾ ਪੁਤ੍ਰ ॥

**ਫੁਫੇਰੀ ਭੈਣ,** ਸ:-ਫੁਫੜ ਦੀ ਧੀ ।

**ਫੁੰਮ੍ਹਣ,** ਪੁ:-ਲਟਕਣ ਵਾਲਾ ਰੇਸ਼ਮ ਦਾ ਫੁੱਲ ।

**ਫੁੰਮ੍ਹਣੀਆਂ,** ਸ: (ਬਹੁ:)-ਗੁਆਰੀ ਨਾਚ (ਪਾਉ-ਣੀਆਂ) ।

**ਫੁਰਸਦ,** ਸ:-ਵੇਹਲ, ਅਰਾਮ, ਸਮਰਥ, ਅਛੀ ਹਾਲਤ, ਗਰੀਬੀ ਮਗਰੋਂ ਅਮੀਰੀ (ਹੋਣੀ, ਦੇਣੀ, ਮਿਲਣੀ) ॥

**ਫੁਰਕਣਾ,** ਕ੍ਰਿ:-ਫੜਕਣਾ, ਹੌਲੀ ਹੌਲੀ ਹਿਲਣਾ ॥

**ਫੁਰੰਕਣਾ,** ਪੁ:-ਨੱਕ ਵਿਚ ਹਵਾ ਦਾ ਜ਼ੋਰ ਨਾਲ ਕਰਨਾ, ਨੱਕ ਦਾ ਸਾਫ਼ ਕਰਨ (ਘੋੜੇ, ਖੋਤੇ, ਖੱਚਰ ਦਾ) ॥

**ਫੁਰਤ,**
**ਫੁਰਤ ਬਾਜ਼** } ਵਿ:--ਕਾਹਲਾ, ਤ੍ਰਿੱਖਾ, ਫੁਰਤੀ ਕਰਨ ਵਾਲਾ ॥

**ਫੁਰਤੀ,** ਸ:-ਕਾਹਲੀ, ਚੁਸਤੀ, ਤੇਜ਼ੀ ॥

**ਫੁਰਤੀਲਾ**
**ਫੁਰਤੈਲਾ** } ਵਿ:-ਫੁਰਤੀ ਕਰਨ ਵਾਲਾ, ਕਾਹਲਾ, ਚੁਸਤ ॥

**ਫੁਰਦਾ ਫੁਰਦਾ,** ਵਿ:-ਖੂਹ ਵਿੱਚੋਂ ਸੱਜਰਾ ਕੱਢਿਆ ਹੋਇਆ (ਪਾਣੀ) ॥

**ਫੁਰਨਾ**
**ਫੁਰਣਾ** } ਕ੍ਰਿ:-ਚੇਤੇ ਆਉਣਾ, ਆਸਾ ਹੋਣੀ, ਅਸਰ ਕਰਨਾ, ਫੈਲਣਾ ॥

ਪੁ:-ਹੱਸ ਦੀ ਹੱਡੀ ਦਾ ਫੋਇਆ, ਗਲ ਦਾ ਇੱਕ ਗਹਿਣਾ, ਵਿਚਾਰ, ਮਨੋਰਥ, ਪੱਕੀ ਸਲਾਹ ॥

**ਫੁਰਮਾਣ,** ਪੁ: 'ਫਰਮਾਣ' ਵੇਖੋ ॥

**ਫੁਰਕਾ,** ਪੁ:-'ਫੁਰਕੜਾ' ਵੇਖੋ ॥

**ਫੁਰਾਟਾ,** ਪੁ:-ਸੱਪ ਦਾ ਫੁੰਕਾਰਾ, ਘੋੜੇ ਦਾ ਫੁਰ-ਕਣਾ, ਜ਼ੋਰ ਨਾਲ ਸਾਹ ਦਾ ਬਾਹਰ ਕੱਢਣਾ ਜਿਸ ਦੀ ਅਵਾਜ਼ ਆਵੇ (ਮਾਰਨਾ) ॥

**ਫੁੱਲ,** ਪੁ:—ਪੁਸ਼ਪ, ਬੂਟੇ ਦੀਆਂ ਕਲੀਆਂ, ਫਲ ਦਾ ਪਹਿਲਾ ਖਿੜਨ ਵਾਲਾ ਹਿੱਸਾ, ਫੁੱਲ ਦੀ ਸ਼ਕਲ ਦਾ ਸ਼ਿੰਗਾਰ, ਕੀਮਤ ਦਾ ਚਿੱਟੀ ਪਾਣ, ਇਕ ਧਾਤ, ਧਾਤ ਦੀ ਪਿਆਲੀ, ਤਾਲੂ, ਉਂਗਲੀ ਦਾ ਸਿਰਾ, ਪੰਘਾਰੇ ਹੋਏ ਘੇਉ ਦੀ ਉਪਰਲੀ ਮੈਲ, ਸਿਰ ਦੇ ਪਾਸੇ ਦਾ ਇਕ ਗਹਿਣਾ, ਬਹੁਤ ਬਰੀਕ ਖੰਡ, ਪਸ਼ੂ ਦੇ ਮੱਥੇ ਦਾ ਚਿੱਟਾ ਦਾਗ, ਹਿੰਦੂਆਂ ਦੇ ਮਰਦੇ ਜੀਅ ਸੜੀਆਂ ਹਡੀਆਂ ਹੱਡੀਆਂ, ਅੱਗ ਵਰਗਾ ਫੁਲਾਹੀ ਇਹੀ ਰੋਗ (ਕਰਨਾ) ਬਹੁਤੀ ਹੌਲੀ ਚੀਜ਼ ॥

**ਫੁੱਲ ਆਉਣੇ,** ਕ੍ਰਿ:—ਕੀਮਤ ਦਾ ਚਿੱਟੀ ਹੋਣਾ ॥

**ਫੁਲ ਚੁਗਣੇ**
**ਫੁੱਲ ਚੁਣਨੇ** } ਕ੍ਰਿ:—ਸੀਗਾ ਵਿਚ ਪਾਉਣ ਲਈ ਸੜੇ ਹੋਏ ਮੁਰਦੇ ਦੀਆਂ ਹੱਡੀਆਂ ਚੁਗਣੀਆਂ

**ਫੁੱਲ ਜੇਹਾ**
**ਫੁੱਲ ਵਰਗਾ** } ਵਿ:—ਬਹੁਤ ਹਲਕਾ, ਹੌਲਾ ॥

**ਫੁੱਲ ਝੜਨੇ (ਮੂੰਹ ਵਿਚੋਂ),** ਕ੍ਰਿ:—ਮਿੱਠੀਆਂ ਗੱਲਾਂ ਅਤੇ ਮਨ ਭਉਂਦੀਆਂ ਗੱਲਾਂ ਕਰ-ਨੀਆਂ ॥

**ਫੁੱਲਝੜੀ,** ਸ:—ਇਕ ਤਰਾਂ ਦੀ ਅਸਤਬਾਜ਼ੀ ।

**ਫੁੱਲ ਝਾੜਨਾ,** ਕ੍ਰਿ:—ਦੀਵੇ ਜਾਂ ਲੈਂਪ ਦੀ ਬੱਤੀ ਦਾ ਉੱਪਰਲਾ ਸੜਿਆ ਹੋਇਆ ਹਿੱਸਾ ਲਾਹ ਦੇਣਾ ॥

**ਫੁੱਲ ਫੁੱਲ ਬਹਿਣਾ,** ਕ੍ਰਿ:—ਬਹੁਤ ਖੁਸ਼ ਹੋਣ ਅਤੇ ਆਕੜਨਾ ॥

**ਫੁਲਵਾੜੀ,** ਸ:—ਫੁੱਲਾਂ ਦਾ ਬਗੀਚਾ ।

**ਫੁਲਕਣਾ,** ਕ੍ਰਿ:—ਕਪੜਾ ਧੋ ਕੇ ਹੌਲਾ ਕਰਨਾ, ਕਈ ਹੌਲੀ ਸ਼ੈ ਮੂੰਹ ਵਿਚੋਂ ਫੂਕ ਨਾਲ ਛੁਡਾਉਣੀ ॥

**ਫੁਲਕਾ,** ਪੁ: } ਬਹੁਤ ਪਤਲੀ ਫੁੱਲੀ ਹੋਈ ਰੋਟੀ ।
**ਫੁਲਕੀ,** ਸ: }

ਵਿ:—ਹੌਲਕਾ (ਹਲਕਾ ਫੁਲਕਾ) ॥

**ਫੁਲਕਾਰੀ,** ਸ:—ਜਿਸ ਸਾਲੂ ਉੱਤੇ ਰੇਸ਼ਮ ਨਾਲ ਬੇਲ ਬੂਟੇ ਕੱਢੇ ਹਏ ਹੁੰਦੇ ਹਨ ।

**ਫੁੱਲ ਜਾਣਾ** } ਕ੍ਰਿ:—ਮੋਟਾ ਹੋਣਾ, ਆਕਾਰ ਵਧ ਜਾਣਾ, ਖਿੜਨਾ, ਖੁਸ਼ ਹੋਣਾ, ਅਭਿਮਾਨ ਹੋ ਜਾਣਾ, ਸੁੱਜਣਾ ॥
**ਫੁੱਲਣਾ,** }

**ਫੁਲ ਫੁਲਾਰੂ,** ਸ:—ਦਿਖਾਵਾ, ਪਸ਼ੂ ਦੇ ਮੱਥੇ ਦਾ ਚਿਟਾ ਦਾਗ ।

**ਫੁਲ ਬੈਹਰੀ** } ਸ:—ਪਿੰਡੇ ਦਾ ਇੱਕ ਰੋਗ, ਚਿੱਟੇ ਦਾਗ ॥
**ਫੁਲ ਬੈਹਿਰੀ,** }

**ਫੁੱਲਾ,** ਪੁ:—ਜਿਸ ਬਲਦ ਦੇ ਮੱਥੇ ਉੱਤੇ ਚਿੱਟਾ ਦਾਗ ਹੋਵੇ, ਮਕਈ ਦਾ ਦਾਣਾ ਜੋ ਭੁੱਜ ਕੇ ਫੁੱਲ ਗਿਆ ਹੈ ॥

**ਫੁਲਾਉ,** ਪੁ:—ਫੁੱਲ ਜਾਣ ਦੀ ਹਾਲਤ, ਮੌਜ, ਭੜਕ ਦਾਰ ਪੁਸ਼ਾਕ, ਜਲੌ, ਦਿਖਾਵਾ, ਬਾਹਰਲਾ ਨਮੂਜ ॥

**ਫੁਲਾਉਣਾ,** ਕ੍ਰਿ:—ਖੁਸ਼ ਕਰਨਾ, ਵਡਿਆਈ ਕਰਕੇ ਹੰਕਾਰ ਵਿੱਚ ਲਿਆਉਣਾ, ਆਕਾਰ ਵਧਾਉਣਾ, ਵਾਧੂ ਕਰਨੀ ॥

**ਫੁਲਾਹ** } ਸ:—ਇੱਕ ਰੁੱਖ ਜਿਸਦੀਆਂ ਦਾਤਣਾਂ ਬਣਦੀਆਂ ਹਨ।
**ਫੁਲਾਹੀ** }

**ਫੁਲਾਟ,** ਸ:—ਖਲੇਰ, ਮੌਜ, ਦਿਖਾਵਾ, ਭੜਕ ॥

**ਫੁਲਿਆ,** ਪੁ:—'ਫੁਲਾ' ਵੇਖੋ।

**ਫੁੱਲੀ,** ਸ:—ਜਿਸ ਗਊ ਦੇ ਮੱਥੇ ਉੱਤੇ ਚਿੱਟਾ ਦਾਗ ਹੋਵੇ, ਇੱਕ ਅੱਛੀ ਕਿਸਮ ਦਾ ਖਾਰ ॥

**ਫੁੱਲੀਆਂ,** ਸ:—(ਬਹੁ:)—ਛੋਲ ਆਦਿਕਾਂ ਦੇ ਦਾਣੇ ਭੁੱਜ ਕੇ ਫੁੱਲੇ ਹੋਏ ॥

**ਫੁਲੇਰਾ,** ਪੁ:—ਫੁੱਲ ਵੇਚਣ ਵਾਲਾ ॥

**ਫੁਲੇਲ,** ਪੁ:—ਫੁੱਲਾਂ ਦੇ ਅਤਰ ਵਾਲਾ ਤੇਲ ॥

**ਫੁੱਲੋ,** ਸ:—ਜਿਸ ਗਊ ਦੇ ਮੱਥੇ ਉੱਤੇ ਚਿੱਟਾ ਦਾਗ ਹੋਵੇ ॥

**ਫੁਲੌਰੀ,** ਸ:—ਵੇਸਣ ਦੀ ਇੱਕ ਤਲੀ ਹੋਈ ਚੀਜ਼ ॥

**ਫੁਣ ਫੁਣ,** ਪੁ:—ਥੋੜੀ ਥੋੜੀ ਹਵਾ ਨੱਕ ਵਿੱਚੋਂ ਜ਼ੋਰ ਨਾਲ ਕੱਢਣੀ ॥

**ਫੁੜਿਆਹਣ** }
**ਫੁੜਿਆਂਧ** } ਸ:—ਬਿੰਧੀ ਸ਼ੈ, ਖਾਲ ਜਾਂ ਪਰ ਆਦਿਕਾਂ ਦੇ ਸੜਨ ਦੀ ਬਦ ਬੋ ।
**ਫੁੜਿਆਨ੍ਹ** }

**ਫੂਸ,** ਪੁ:—ਪੁਰਾਣਾ ਸੁੱਕਾ ਘਾਹ ਜਾਂ ਕੱਖ, ਬੁੱਢਾ ਜਾਂ ਬੁੱਢੀ ॥

**ਫੂਸੜੇ,** ਪੁ:—(ਬਹੁ:) ਲੀਰਾਂ, ਪਾਟੇ ਪੁਰਾਣੇ ਕਪੜੇ ॥

**ਫੂਹੜ,** ਸ:—'ਫੂਹਾੜ' ਵੇਖੋ ॥

**ਢੂਹੜ,** ਸਃ—ਪੁਃ—ਸਫ, ਚਟਾਈ, ਢੂੰਨ੍ਹੀ ਘਰ ਵਾਲੀ ॥

ਵਿਃ—ਅਣ ਪੜ੍ਹ, ਮੂਰਖ, ਬੇ ਪਰਵਾਹ, ਬਕਵਾਦੀ ।

**ਢੂਹੜਾ,** ਪੁਃ-ਗੰਦ ਬਕਣ ਵਾਲਾ, ਪੱਛੀਆਂ ਦੀ ਬਣੀ ਹੋਈ ਮੋਟੀ ਸਫ਼, ਚਟਾਈ ॥

**ਢੂਹੜੀ,** ਸਃ-ਚਟਾਈ, ਮੋਟੀ ਸਫ ॥

**ਢੂਹੜੀ ਪਾਉਣੀ,** ਕ੍ਰਿਃ-ਕਿਸੇ ਸਰਬੰਧੀ ਦੇ ਮਰ ਜਾਣ ਤੇ ਹਿੰਦੂਆਂ ਦੀਆਂ ਤੀਮੀਆਂ ਦਾ ਘਰ ਵਿੱਚ ਢੂਹੜੀ ਵਿਛਾ ਕੇ ਵਰ੍ਹਾ ਜਾਂ ਛੇ ਮਹੀਨੇ ਸਿਆਪਾ ਕਰਨਾ, ਕਿਸੇ ਕੰਮ ਦੀ ਖ਼ਾਤਰ ਧਰਨਾ ਮਾਰ ਕੇ ਬਹਿਣਾ ॥

**ਢੂਹੀ,** ਸਃ-ਬੂੰਦ, ਮੀਂਹ ਦੀ ਨਿੱਕੀ ਜੇਹੀ ਕਣੀ ॥

**ਢੂਹੀ ਪਾਉਣੀ,** ਕ੍ਰਿਃ—ਹਿੰਦੂਆਂ ਦੇ ਘਰ ਕਿਸੇ ਨੂੰ ਮਾਤਾ ਨਿਕਲ ਕੇ ਮੁੜ ਜਾਏ ਤਾਂ ਸੀਤਲਾ ਪੂਜਣੀ ॥

**ਢੂਕ,** ਸਃ-ਮੂੰਹ ਜਾਂ ਧੌਂਕਣੀ ਨਾਲ ਜੋ ਵਾਉ ਵਗਾਈ ਜਾਵੇ (ਮਾਰਨੀ) ਸਾਹ, ਫੂੰਕਾਰ ॥

**ਢੂਕ ਚਾੜ੍ਹਨੀ,** ਕ੍ਰਿਃ—ਕਿਸੇ ਨੂੰ ਲੜਾਈ ਵਾਸਤੇ ਉਕਸਾਉਣਾ ॥

**ਢੂਕ ਨਿਕਲਣੀ,** ਕ੍ਰਿਃ—ਮਰ ਜਾਣਾ ॥

**ਢੂਕਣਾ,** ਕ੍ਰਿਃ—ਢੂਕ ਮਾਰਨੀ, ਸਾੜਨਾ, ਜਾਲਣਾ ॥

**ਢੂਕਣੀ,** ਸਃ—ਢੂਕ ਮਾਰਨ ਵਾਲਾ ਜੰਤ੍ਰ, ਧੌਂਕਣੀ

**ਢੂਕਾ ਸਾੜ੍ਹੀ,** ਸਃ-ਸੋਨਾ ਬਣਾਉਣ ਦੀ ਆਸ ਤੇ ਧਾਤਾ ਸਾੜਨਾ ॥

**ਢੂਟੇ,** ਸਃ—ਅਲਸੇਤ, ਵਿਗੜਾ, ਵਿਗਾੜ (ਪੈਣੀ) ॥

**ਢੂਤਕ,** ਪੁਃ-ਇੱਕ ਦੂਆ, ; ਸ਼ੀਸ਼ਾ ਮਾਰਿਆ ਹੋਯਾ ॥

**ਢੂੰਗਾਂ, ਢੂੰਗ** } ਸਃ—ਆਕੜ, ਸ਼ੇਖ਼ੀ (ਕਰਨੀ) ।

**ਢੂਲ,** ਪੁਃ-ਪਟਿਆਲਾ ਜੀਂਦ ਅਤੇ ਨਾਭਾ ਦੇ ਮਹਾਰਾਜਿਆਂ ਦੇ ਵੱਡੇ ਦਾ ਨਾਉਂ ॥

ਸਃ—ਜਿਸ ਮਹਿੰ ਦੇ ਮੱਥੇ ਪੁਰ ਚਿੱਟਾ ਦਾਗ ਹੋਵੇ ।

**ਢੂਲ ਕਰਨ,** ਪੁਃ-ਕੰਨ ਦਾ ਇਕ ਗਹਿਣਾ ॥

**ਢੂਲਕੀਆਂ,** ਸਃ-ਵਿਃ-ਸਿੱਖਾਂ ਦੀ ਇੱਕ ਮਿਸਲ, ਉਹ ਰਿਆਸਤਾਂ ਜਿਨ੍ਹਾਂ ਵਿੱਚ ਢੂਲ ਦੀ ਉਲਾਦ ਰਾਜ ਕਰਦੀ ਹੈ ॥

**ਢੂਲ ਮਖਾਣਾ,** ਪੁਃ-ਇੱਕ ਪਾਣੀ ਵਿੱਚ ਉੱਗਣ ਵਾਲਾ ਬੂਟਾ ॥

**ਢੂਲੀ,** ਪੁਃ-ਰਾਹ ਵਿੱਚ ਪਾਉਣ ਵਾਲਾ ਸੋਧਾ ॥

**ਢੂਲੋ,** ਪੁਃ-ਜਿਸ ਸੰਢੇ ਦੇ ਮੱਥੇ ਉੱਤੇ ਚਿੱਟਾ ਦਾਗ ਹੋਵੇ ॥

**ਢੂੜ੍ਹ, ਢੂੜ੍ਹੀ** } 'ਢੂਹੜ' 'ਢੂਹੜੀ' ਵੇਖੋ ॥

**ਢੇਟ,** ਸਃ-ਕਮਰ ਕਸਾ, ਤਿਆਰੀ, ਬੋਲੀ ਕੀਮਤ ॥

**ਢੋੱਟਾ,** ਪੁਃ, **ਢੋੱਟੀ,** ਸਃ } ਬਿਪਤਾ, ਔਖ (ਪੈਣਾ, ਪੈਣੀ), ਊਠਾਂ ਅਤੇ ਘੋੜਿਆਂ ਦਾ ਇੱਕ ਰੰਗ ।

ਵਿਃ—ਵਿੰਗਾ, ਬਿਅਰਥ ॥

**ਫੇਣੀ,** ਸ:—ਇੱਕ ਮੈਦੇ ਦੀ ਤਲੀ ਹੋਈ ਚੀਜ ਜੋ ਦੁੱਧ ਵਿਚ ਪਾਕੇ ਖਾਂਦੇ ਹਨ ॥

**ਫੇਰ,** ਪੁ:—ਘੇਰਾ, ਚੱਕਰ, ਮੋੜ, ਔਖ, ਘਬਰਾਟ । ਕ੍ਰਿ:-ਵਿ:—ਦੂਜੀ ਵਾਰ, ਮੁੜ, ਤਦ ॥

**ਫੇਰ ਘੇਰ,** ਪੁ:—ਚੱਕਰ, ਅਗਾਂਹ ਪਛਾਂਹ ਹੋਣਾ, ਧੋਖਾ ਬਹਾਨਾ ॥

**ਫੇਰ ਦੇਣਾ,** ਕ੍ਰਿ:—ਘੁਮਾਉਣਾ, ਮੋੜਨਾ ॥

**ਫੇਰ ਲੈਣਾ,** ਕ੍ਰਿ:—ਦਿੱਤੀ ਹੋਈ ਸ਼ੈ ਮੁੜ ਲੈ ਲੈਣੀ ॥

**ਫੇਰ ਵਿੱਚ ਆਉਣਾ,** ਕ੍ਰਿ:—ਔਖ ਵਿਚ ਫਸ ਜਾਣਾ ॥

**ਫੇਰਨਾ,** ਕ੍ਰਿ:—ਘੁਮਾਉਣਾ, ਮੋੜਨਾ, ਮੁੜ ਦੇਣਾ ॥

**ਫੇਰਮਾਂ / ਫੇਰਵਾਂ** } ਵਿ:—ਫੇਰਨ ਦੇ ਜੋਗ, ਮੋੜਨ ਵਾਲਾ, ਇਕ ਦੀ ਥਾਂ ਦੂਜਾ ॥

**ਫੇਰਮਾਂ, (ਵਾਂ) ਝੁੱਲਾ,** ਪੁ:—ਜੋ ਮਨੁੱਖ ਸਦਾ ਬਦਲਦਾ ਰਹੇ ।

**ਫੇਰਮਾਂ (ਵਾਂ) ਘੇਰਮਾਂ (ਵਾਂ),** ਕ੍ਰਿ:—ਵਿ:—ਕਦੇ ਇਕ ਕਦੇ ਦੂਆ, ਵਾਰੀ ਵਾਰੀ ਬਦਲ ਕੇ ।

**ਫੇਰਾ,** ਪੁ:—ਚੱਕਰ, ਦੌਰਾ, ਲਾਵਾਂ (ਫੇਰੇ) ॥

**ਫੇਰ ਘੇਰਾ / ਫੇਰਾ ਤੋਰਾ** } ਪੁ:—ਆਉਣਾ ਜਾਣਾ, ਮੇਲ ਗੇਲ ॥

**ਫੇਰਾ ਦੇਣਾ,** ਕ੍ਰਿ:—ਘੁਮਾਉਣਾ, ਗਿਰਦ ਚਲਣਾ ॥

**ਫੇਰੇ ਜਾਣਾ,** ਕ੍ਰਿ:—ਚੀਜਾਂ ਵੇਚਣ ਵਾਸਤੇ ਥਾਂ ਥਾਂ ਫਿਰਨਾ ॥

**ਫੇਰੇ ਲੈਣਾ,** ਕ੍ਰਿ:—ਲਾਵਾਂ ਲੈਣੀਆਂ, ਵਿਆਹ ਕਰਨਾ ॥

**ਫੇਰੇ ਪਾਉਣਾ,** ਕ੍ਰਿ:—ਕਈ ਵਾਰ ਆਉਣਾ ॥

**ਫੇਰੀ,** ਸ:—ਵਾਰੀ, ਦੌਰਾ, ਚੱਕਰ, ਘੇਰਾ, ਖਿੱਚ ਘਸੀਟ, ਫ਼ਕੀਰ ਦਾ ਫੇਰਾ ॥

**ਫੇਰੀ ਘੇਰੀ,** ਸ:—ਫਿਰਨਾ ਤੁਰਨਾ, ਆਉਣਾ ਜਾਣਾ ॥

**ਫੇਰੀ ਪਾਉਣਾ,** ਕ੍ਰਿ:—ਭਿੱਖ ਮੰਗਣ ਲਈ ਜਾਣਾ ।

**ਫੇਰੀ ਫਿਰਨਾ,** ਕ੍ਰਿ:—ਚੱਕਰ ਲਾਉਣਾ, ਭਿੱਖ ਮੰਗਦੇ ਫਿਰਨਾ, ਮਾਲ ਵੇਚਦੇ ਫਿਰਨਾ ॥

**ਫੇਰੀ ਵਾਲਾ,** ਪੁ: ਫਿਰ ਕੇ ਚੀਜ਼ਾਂ ਵੇਚਣਵਾਲਾ, ਫਕੀਰ ॥

**ਫੇਲ,** — ਵਿ:—ਜੋ ਇਮਤਿਹਾਨ ਵਿੱਚ ਪਾਸ ਨਾ ਹੋਵੇ

**ਫੇੜ,** ਸ:—ਬਦੀ, ਸ਼ਰਾਰਤ, ਖਰਾਬੀ ।

**ਫੇੜ ਨੂੰ ਫੜਨਾ,** ਕ੍ਰਿ:—ਆਪਣੇ ਮਾੜੇ ਕੰਮ ਦਾ ਫਲ ਪਾਉਣਾ ।

**ਫੇੜਨਾ,** ਕ੍ਰਿ:—ਖਰਾਬੀ ਕਰਨਾ, ਵਿਗਾੜਨਾ ।

**ਮਾਫ਼ੀ,** ਸ਼ਃ—ਖਿਮਾ, ਜੁਰਮਾਨਾ ਹਟਾ ਦੇਣਾ, ਮਸੂਲ ਨਾਂ ਲੈਣਾ, ਸਰਕਾਰ ਵੱਲੋਂ ਮਸੂਲ ਲੈਣ ਤੋਂ ਬਿਨਾ ਜ਼ਮੀਨ ਦਾ ਮਿਲਣਾ, ਜਿਸ ਧਰਤੀ ਉੱਤੇ ਮਸੂਲ ਨਹੀਂ ॥

**ਮਾਫ਼ੀ ਹੀਣ ਹਯਾਤ,** ਵਿਃ—ਜਿਸ ਕੋਲੋਂ ਉਸ ਦੀ ਉਮਰ ਭਰ ਜ਼ਮੀਨ ਦਾ ਮਸੂਲ ਨਾਂ ਲਿਆ ਜਾਵੇ ॥

**ਮਾਫ਼ੀ ਦਾਰ,** ਪੁਃ—ਜਿਸਨੂੰ ਮਸੂਲ ਤੋਂ ਬਿਨਾ ਜ਼ਮੀਨ ਮਿਲੀ ਹੋਈ ਹੈ ॥

**ਮਾਮਤਾ,** ਸ਼ਃ—'ਮੌਮਤਾ' ਵੇਖੋ ॥

**ਮਾਮਲਾ,** ਪੁਃ—ਗੱਲ, ਕੰਮ, ਵਿਹਾਰ, ਧਰਤੀ ਦਾ ਮਸੂਲ ॥

**ਮਾਮਲਾ ਪੈਣਾ,** ਕ੍ਰਿਃ—(ਕਿਸੇ ਨਾਲ) ਵਰਤਣ ਦਾ ਮੌਕਾ ਮਿਲਣਾ ॥

**ਮਾਮੋਂ,** ਪੁਃ—ਮਾਂ ਦਾ ਭਰਾ ॥

**ਮਾਮੀ,** ਸ਼ਃ—ਮਾਮੇ ਦੀ ਵਹੁਟੀ, ਮਾਂ ਦੀ ਭਰਜਾਈ ॥

**ਮਾਯਾ,** ਸ਼ਃ—ਮਾਇਆ, ਭਰਮ, ਧਨ, ਦੌਲਤ ॥

**ਮਾਯਾ ਧਾਰੀ, ਮਾਯਾ ਵੰਤ** } ਵਿਃ—ਬਖ਼ਤਾਵਰ, ਭਰਮ ਵਿਚ ਪਿਆ ਹੋਇਆ ।

**ਮਾਰ,** ਸ਼ਃ—ਮਾਰਨ ਦਾ ਕੰਮ, ਸੱਟ, ਕੁਟਾਈ, ਸ਼ਿਕਾਰ, ਲੋਥ, ਰੰਧਾ, ਬੁਰਾ ਅਸਰ, ਸਰਾਪ, ਸੱਪ, ਮਾਰਨ ਵਾਲਾ (ਲੀ), ਨਿਸ਼ਾਨ (ਜੀ ਮਾਰ ਨੱਕ) ॥

**ਮਾਰ ਸੁੱਟਣਾ, ਮਾਰ ਸਿੱਟਣਾ, ਮਾਰ ਸੁਟਣਾ** } ਕ੍ਰਿਃ—ਜਾਨ ਮਾਰਨਾ, ਜਿੰਦ ਕਢ ਲੈਣੀ ॥

**ਮਾਰ ਕੱਢਣਾ,** ਕ੍ਰਿਃ—ਮਾਰ ਕੇ ਬਾਹਰ ਕੱਢ ਦੇਣਾ, ਹਰਾਉਣਾ ॥

**ਮਾਰ ਕੁੱਟ, ਮਾਰ ਕੁਟਾਈ** } ਸ਼ਃ—ਲੜਾਈ, ਹੱਥੋ ਪਾਈ ॥

**ਮਾਰ ਕੇ ਮਰਨਾ,** ਕ੍ਰਿਃ—ਵੈਰਨਾਂ ਨੂੰ ਮਾਰਨਾ ਤੇ ਆਪ ਮਰ ਜਾਣਾ ॥

**ਮਾਰ ਖੰਡ,** ਵਿਃ—ਮਾਰਨ ਵਾਲਾ (ਪਸ਼ੂ) ।

**ਮਾਰ ਖਾਣੀ,** ਕ੍ਰਿਃ—ਕਿਸੇ ਕੋਲੋਂ ਸਰੀਰ ਕੁਟਾਉਣਾ ॥

**ਮਾਰ ਧਾੜ,** ਸ਼ਃ—ਲੁੱਟ, ਡਾਕਾ ।

**ਮਾਰ ਪੈਣੀ,** ਸ਼ਃ—ਕਿਸੇ ਦਾ ਸਰੀਰ ਕੁੱਟਿਆ ਜਾਣਾ ।

**ਮਾਰ ਬੈਠਣਾ,** ਕ੍ਰਿਃ—ਭੁੱਲ ਕੇ ਜਾਂ ਕਾਹਲੀ ਵਿਚ ਮਾਰਨਾ ॥

**ਮਾਰ ਰੱਖਣਾ,** ਕ੍ਰਿਃ—ਕਿਸੇ ਦਾ ਹੱਕ ਵੇਲੇ ਸਿਰ ਨਾ ਦੇਣਾ ॥

**ਮਾਰ ਲੈਣਾ,** ਕ੍ਰਿਃ—ਕਿਸੇ ਦਾ ਹੱਕ ਆਪ ਰੱਖ ਲੈਣਾ ॥

**ਮਾਰ ਵੱਗਣੀ,** ਕ੍ਰਿਃ—ਮੌਤ ਮਾਰੀ ਜਾਣੀ, ਸਰਾਪ ਲੱਗਣਾ ॥

**ਮਾਰਕਨ** } **ਮਾਰਕਾ** } ਪੁ:—ਲੜਾਈ, ਧਾਵਾ ॥

**ਮਾਰਕਾ,** ਪੁ:—ਨਿਸ਼ਾਨ (ਹੱਥੀ ਮਾਰਕਾ ਕਲਮ ਤਰ)।

**ਮਾਰਕੀਟ,** ਸ:—ਬਜ਼ਾਰ, ਚੌਕ, ਅੰਗ੍ਰੇਜ਼ੀ ਚੀਜ਼ ਦੀ ਮੰਡੀ ॥

**ਮਾਰਕੀਨ,** ਸ:—ਇੱਕ ਮੋਟਾ ਕਪੜਾ, ਕੋਰਾ ਲੱਠਾ।

**ਮਾਰਖੋਰਾ,** ਸ:—ਇੱਕ ਤਰਾਂ ਦੀ ਜੰਗਲੀ ਬੱਕਰੀ ॥

**ਮਾਰਗ,** ਪੁ:—ਰਸਤਾ, ਸੜਕ, ਪੰਥ, ਧਰਮ ॥

**ਮਾਰਚ,** ਪੁ:—ਅੰਗ੍ਰੇਜ਼ੀ ਸਾਲ ਦਾ ਤੀਜਾ ਮਹੀਨਾ ॥

**ਮਾਰਨਾ** } **ਮਾਰਨੀ** } ਕ੍ਰਿ:—ਜਿੰਦ ਕੱਢਣਾ, ਕੁੱਟਣਾ, ਸਜ਼ਾ ਦੇਣੀ, ਜ਼ੋਰ ਨਾਲ ਸੁੱਟਣਾ ਬਰਬਾਦ ਜਾਂ ਨਿਕੰਮਾ ਕਰਨਾ, ਹਟਾਉਣਾ, ਰੋਕਣਾ (ਭੁੱਖ ਤੇਹ), ਪਕੜਨਾ (ਸ਼ਿਕਾਰ), ਭੋਰਨਾ (ਘੁਣ), ਠਗਣਾ, ਲੁੱਟਣਾ (ਚੀਜ਼), ਜਾਦੂ ਕਰਨਾ (ਮੰਤ੍ਰ), ਚਲਾਉਣਾ (ਤੀਰ, ਗੋਲੀ), ਦੂਏ ਦਾ ਹੱਕ ਆਪ ਰੱਖ ਲੈਣਾ, ਧਾਤਾਂ ਦਾ ਕੁਸ਼ਤਾ ਕਰਨਾ ॥

**ਮਾਰਫਤ,** ਅਵ:—ਰਾਹੀਂ, ਵਸੀਲੇ, ਕਰਕੇ, ਦੁਆਰੇ

**ਮਾਰਵਾ,** ਪੁ:—ਇੱਕ ਰਾਗ ॥

**ਮਾਰਵਾੜ,** ਪੁ:—ਪੰਜਾਬ ਦੇ ਦੱਖਣ ਵੱਲ ਇੱਕ ਦੇਸ਼।

**ਮਾਰਵਾੜੀ,** ਪੁ:—ਮਾਰਵਾੜ ਦਾ ਰਹਿਣ ਵਾਲਾ ॥

**ਮਾਰੀ ਦਿਆਂ,** ਕ੍ਰਿ:, ਵਿ:—ਲਾਚਾਰ ਹੋਕੇ, ਬੱਝ ਕੇ ॥

**ਮਾਰੀਦਾ,** ਵਿ:—ਲਾਚਾਰ, ਸਖਤ ਹਾਲਤ ਵਿੱਚ ॥

**ਮਾਰੂ,** ਵਿ:—ਮੀਂਹ ਦੇ ਪਾਣੀ ਨਾਲ ਤਰ ਹੋਣ ਵਾਲੀ (ਧਰਤੀ), ਕੰਮ ਨੂੰ ਤਕੜਾ (ਮਨੁਖ, ਬਲਦ ਆਦਿਕ) ॥

ਪੁ:—ਇੱਕ ਰਾਗ, ਧੌਂਸਾ, ਮਾਰਨ ਵਾਲਾ, ਇੱਕ ਰੁੱਖ ॥

**ਮਾਰੇ,** ਕ੍ਰਿ:, ਵਿ:—ਵਾਸਤੇ, ਕਰਕੇ, ਖਾਤਰ, ਸਬੰਧ ਤੋਂ ॥

**ਮਾਰੋ ਮਾਰ,** ਸ:—ਜ਼ਬਰ ਦਸਤੀ, ਤੇਜ਼ੀ, ਜ਼ੋਰਾਵਰੀ ॥

ਵਿ:—ਬਹੁਤ ॥

**ਮਾਲ,** ਪੁ:—ਧਨ, ਦੌਲਤ, ਲਵੇਰਾ, ਸ਼ਿੰਗਾਰ, ਚੰਗੇ ਚੋਖੇ ॥

**ਮਾਲ ਉਡਾਉਣਾਂ,** ਕ੍ਰਿ:—ਚੰਗੇ ਚੋਸਿਆਂ ਉੱਤੇ ਰੁਪਯਾ ਖਰਚ ਕਰਨਾ ॥

**ਮਾਲ ਦਾਰ** } **ਮਾਲ ਵਾਲਾ** } ਵਿ:—ਜਿਸ ਦੇ ਪਾਸ ਬਹੁਤ ਮਾਲ ਹੈ ॥

**ਮਾਲ ਮਤਾ,** ਪੁ:—ਮਾਲ ਅਸਬਾਬ, ਚੀਜ਼ ਵਸਤ ॥

**ਮਾਲ ਮਾਰਨਾ,** ਕ੍ਰਿ:—ਚੁਰਾਉਣਾ, ਧੋਖੇ ਨਾਲ ਲੈਣਾ।

**ਮਾਲ ਵਕਫ,** ਪੁ:—ਧਰਮ ਅਰਥ ਆਉਣ ਵਾਲੀ ਚੀਜ਼ ॥

**ਮਾਲਸ਼,** ਸ:—ਮਲਣ ਦਾ ਕੰਮ, ਪਿੰਡੇ ਉੱਤੇ ਤੇਲ ਮਲਣਾ ॥

**ਮਾਲ੍ਹ,** ਸ:—'ਮਾਹਲ' ਵੇਖੋ ॥

**ਮਾਲ੍ਹ ਪੂੜਾ,** ਪੁ:—ਇਕ ਤਰਾਂ ਦਾ ਮੋਰਾ ਪੂੜਾ ॥

**ਮਾਲ੍ਹਾ,** ਪੁ:—ਸੰਢਾ, ਛੋਟਾ ॥

**ਮਾਲ ਕੰਗਣੀ,** ਸ:—ਇੱਕ ਗਰਮ ਦੁਆ ॥

**ਮਾਲਕ,** ਪੁ:—ਜਿਸ ਦੀ ਕੋਈ ਸ਼ੈ ਹੋਵੇ ਉਹ ਉਸ ਦਾ ਮਾਲਕ ਹੈ, ਖੌਂਦ, ਖਸਮ, ਸਾਈਂ, ਹਾਕਮ, ਪਰਮੇਸਰ (ਹੋਣਾ, ਕਰਨਾ) ॥

**ਮਾਲਕ ਮਕਾਨ,** ਪੁ:—ਜਿਸ ਦਾ ਘਰ ਹੈ, ਜੋ ਆਪਣਾ ਘਰ ਕਿਸੇ ਨੂੰ ਕਿਰਾਏ ਦਵੇ ॥

**ਮਾਲਕਣੀ,** ਸ:—ਜਿਸ ਤੀਮਤ ਦੀ ਕੋਈ ਚੀਜ ਹੈ, ਮਾਲਕ ਦੀ ਵਹੁਟੀ ॥

**ਮਾਲਜ਼ਾਣਾ,** ਪੁ:—ਮਾਲਕੀ ਦਾ ਹੱਕ, ਜੋ ਰਕਮ ਜ਼ਿਮੀਦਾਰ ਮਹੀਨੇ ਜਾਂ ਵਰ੍ਹੇ ਪਿੱਛੋਂ ਮਾਲਕ ਨੂੰ ਦੇਵੇ ॥

**ਮਾਲਕੀ,** ਸ:—ਮਾਲਕ ਹੋਣ ਦਾ ਦਰਜਾ, ਸਰਦਾਰੀ ।

**ਮਾਲਕੀਅਤ,** ਸ:—ਮਾਲਕੀ, ਜਾਇਦਾਦ ਦਾ ਹੱਕ, ਆਪਣੀ ਜ਼ਮੀਨ ॥

**ਮਾਲਕੌਂਸ**
**ਮਾਲਕੋਂਸ** } ਪੁ: ਇੱਕ ਰਾਗ ।

**ਮਾਲ ਗੁਜ਼ਾਰੀ,** ਸ:—ਧਰਤੀ ਦਾ ਮਸੂਲ, ਮਾਮਲਾ ॥

**ਮਾਲਣ,** ਸ:—ਮਾਲੀ ਦੀ ਤੀਮਤ, ਇੱਕ ਛੋਟੀ ਝਾੜੀ ।

**ਮਾਲਤੀ,** ਸ:—ਇੱਕ ਚਿੱਟਾ ਖੁਸ਼ਬੂਦਾਰ ਫੁੱਲ ॥

**ਮਾਲਣੋ,** ਪੁ:—ਇੱਕ ਫੁੱਲ ਜਿਸ ਦਾ ਅਤਰ ਨਿਕਲਦਾ ਹੈ ।

**ਮਾਲਮ,** ਵਿ:—'ਮਲੂਮ' ਵੇਖੋ ॥

**ਮਾਲਵਾ,** ਪੁ:—ਪੰਜਾਬ ਦੇ ਜਿਸ ਇਲਾਕੇ ਵਿੱਚ ਲੁਧਿਆਣੇ ਅਤੇ ਫੀਰੋਜ਼ਪੁਰ ਦੇ ਜ਼ਿਲੇ ਅਤੇ ਪਟਿਆਲਾ ਨਾਭਾ ਜੀਂਦ ਅਤੇ ਫਰੀਦ ਕੋਟ ਦੀਆਂ ਰਿਆਸਤਾਂ ਹਨ ॥

**ਮਾਲਾ,** ਸ:—ਜਿਸ ਧਾਗੇ ਵਿੱਚ ਮਣਕੇ ਪਰੋਏ ਹਨ, ਕੈਂਠਾ, ਹਾਰ ।

**ਮਾਲਾ ਜਪਣੀ ਜਾਂ ਫੇਰਨੀ,** ਕ੍ਰਿ:—ਆਪਣੇ ਇਸ਼ਟ ਦੇਵ ਦਾ ਨਾਉਂ ਮੂੰਹ ਵਿੱਚ ਲੈਕੇ ਮਾਲਾ ਦੇ ਮਣਕੇ ਗਿਨਣਾ ॥

**ਮਾਲਾਮਾਲ,** ਵਿ:—ਧਨ ਨਾਲ ਭਰਪੂਰ ॥

**ਮਾਲਿਕ,** ਪੁ:—'ਮਾਲਕ' ਵੇਖੋ ॥

**ਮਾਲੀ,** ਪੁ:—ਬਾਗਬਾਨ, ਫੁਲੇਰਾ, ਬਲਵਾਨ, ਆਸ਼ਕ, ਮੱਝਾਂ ਗਾਂਵਾਂ ਚਰਨ ਵਾਲਾ ਸੰਢਾ ।

ਸ:—ਕੁਸ਼ਤੀ ਵਿੱਚ ਢਾਹੁਣ ਵਾਲੇ ਬਲਵਾਨ ਦਾ ਇਨਾਮ ॥

ਵਿ:—ਦੌਲਤ ਬਾਰਾ ( ਮਾਲੀ ਜ਼ੋਰ ) ॥

**ਮਾਲੂਮ,** ਵਿ:—'ਮਲੂਮ' ਵੇਖੋ ॥

**ਮਾਵਾ,** ਪੁ: ਮਾਯਾ, ਕਲਫ, ਦੁੱਧ ਬਹੁਤ ਕਾੜ੍ਹ ਕੇ ਸੁਕਾਯਾ ਹੋਯਾ, ਮਠਿਆਈ ਦੀ ਸਮਗਰੀ, ਸਾਰ, ਦੁਆ ਜਾਂ ਅਮਲ ਦੀ ਇੱਕ ਖੁਰਾਕ॥

**ਮਾੜਾ**
**ਮਾੜੀ** } ਵਿ:—ਲਿੱਸਾ, ਕਮਜ਼ੋਰ, ਬੁਰਾ, ਨਿਕੰਮਾ, ਥੋੜ੍ਹਾ, ਵਿਰਲਾ॥

**ਮਾੜਾ ਸਮਾਂ,** ਪੁ:—ਜਦੋਂ ਕਾਲ ਪਿਆ ਹੋਵੇ॥

**ਮਾੜਾ ਧੀੜਾ,** ਵਿ:—ਗਰੀਬ, ਅਨਾਥ, ਨਿਮਾਣਾ॥

**ਮਾੜਾ ਮਾੜਾ,** ਵਿ:—ਛੋਟਾ, ਥੋੜਾ, ਹੌਲਾ॥

**ਮਾੜਾ ਮੋਟਾ,** ਵਿ:—ਹਲਕੇ ਮੁੱਲ ਦਾ, ਸਸਤਾ (ਕਪੜਾ)।

**ਮਾੜੀ,** ਸ:—ਉੱਚਾ ਘਰ, ਹਵੇਲੀ ਅਟਾਰੀ॥

**ਮਾੜੂ,** ਵਿ:—'ਮੜੂਆ' ਵੇਖੋ

**ਮਿਆਉਂ,** ਸ:—ਬੱਲੀ ਦੀ ਬੋਲੀ॥

**ਮਿਆਉਣਾ,** ਕ੍ਰਿ:—ਬਿੱਲੀ ਦਾ ਬੋਲਣਾ।

**ਮਿਆਣ,** ਸ:—ਤਲਵਾਰ ਆਦਿਕ ਦਾ ਰਖਣਾ, ਵਿਚਲਾ ਹਿੱਸਾ, ਗੱਭਾ॥

**ਮਿਆਣ ਭਾਈ,** ਪੁ:—ਜਿਨ੍ਹਾਂ ਦੋਹਾਂ ਭਰਾਵਾਂ ਦੀ ਇਕ ਰੰਨ ਹੋ॥

**ਮਿਆਦ,** ਸ:—ਠਹਿਰਾਇਆ ਹੋਯਾ ਵੇਲਾ, ਖਾਸ ਵਖਤ॥

**ਮਿਆਦੀ,** ਵਿ:—ਜਿਸ ਦਾ ਵੇਲਾ ਠਹਿਰਾਯਾ ਹੋਯਾ ਹੋ॥

**ਮਿਆਨਾ,** ਪੁ:—ਪਾਲਕੀ, ਡੋਲੀ, ਪੀਨਸ।
ਵਿ:—ਵਿਚਕਾਰਲਾ॥

**ਮਿਆਨੀ,** ਸ:—ਪਜਾਮੇ ਦੀਆਂ ਲੱਤਾਂ ਦੇ ਵਿਚਕਾਰਲੀ ਥਾਂ॥
ਵਿ:—ਵਿਚਕਾਰਲੀ॥

**ਮਿਆਨੇ,** ਅਵ:—ਵਿਚਕਾਰ, ਗੱਭੇ॥

**ਮਿਉਨਸਿਪਲ ਕਮੇਟੀ,** ਸ:—ਸ਼ਹਿਰ ਦਾ ਬੰਦੋਬਸਤ ਕਰਨ ਵਾਲੀ ਕਮੇਟੀ॥

**ਮਿਉਨਸਿਪਲ ਕਮਿਸ਼ਨਰ,** ਪੁ:—ਮਿਉਨਸਿਪਲ ਕਮੇਟੀ ਦਾ ਮਿੰਬਰ॥

**ਮਿਸ,** ਪੁ:—ਭਾਂਬਾ॥
ਸ:—ਕੁਆਰੀ ਮੇਮ (ਮਿਸ ਸਾਹਿਬ)।

**ਮਿੱਸ,** ਸ:—ਮਟਰ ਮਾਂਹ ਛੋਲੇ ਆਦਿਕ ਅਨਾਜ, ਦੋ ਜਾਂ ਵਧੀਕ ਅਨਾਜ ਮਿਲੇ ਹੋਏ॥

**ਮਿੱਸ ਤ੍ਰਿੱਸ**
**ਮਿੱਸ ਤਿੱਸ**
**ਮਿੱਸ ਧਿੱਸ** } ਸ:—ਕਣਕ ਛੁੱਟ ਹੋਰ ਅਨਾਜ, ਮਿਲੇ ਹੋਏ ਅਨਾਜ॥

**ਮਿਸਟਰ,** ਵਿ:—ਸਾਹਿਬ ਲੋਕਾਂ ਦੇ ਨਾਉਂ ਅੱਗੇ ਆਉਣ ਵਾਲਾ ਆਦਰ ਦਾ ਸ਼ਬਦ॥

**ਮਿਸ਼ਟਾਨ,** ਪੁ:—ਮਿੱਠਾ, ਮਠਿਆਈ॥

**ਮਿਸਤਰ,** ਸ:—ਲਕੀਰਾਂ ਸਿੱਧੀਆਂ ਪਾਉਣ ਵਾਲਾ ਗੱਤਾ ਜਿਸ ਉੱਤੇ ਡੋਰਾਂ ਤਣੀਆਂ ਹੁੰਦੀਆਂ ਹਨ॥

**ਮਿਸਤਰੀ**
**ਮਿਸਤ੍ਰੀ** } ਪੁ:—ਵਡਾ ਕਾਰੀਗਰ ਤਰਖਾਣ ਜਾਂ ਰਾਜ॥

**ਮਿਸਤ੍ਰੀ ਖਾਨਾ,** ਪੁ:—ਕਾਰਖਾਨਾ॥

**ਮਿਸ਼ਨ,** ਪੁਃ—ਭੇਜੇ ਹੋਏ ਪ੍ਰਚਾਰਕਾਂ ਦਾ ਕੱਠ ਜਾਂ ਅਸਥਾਨ ਜਾਂ ਪਰੋਜਨ ॥

**ਮਿਸ਼ਨਰੀ,** ਪੁਃ-ਭੇਜਿਆ ਹੋਯਾ ਉਪਦੇਸ਼ਕ ਜਾਂ ਪਾਦਰੀ ॥

**ਮਿਸਰ, ਮਿੱਸਰ** } ਪੁਃ-ਬ੍ਰਾਹਮਣ, ਪਾਣੀ ਭਰਨ ਵਾਲਾ ਬ੍ਰਾਹਮਣ, ਇੱਕ ਦੇਸ਼ ।

**ਮਿਸਰਾਈ,** ਸਃ—ਮਿਸਰ ਦਾ ਕੰਮ ਜਾਂ ਮਜੂਰੀ ॥

**ਮਿਸਰਾਣੀ,** ਸਃ-ਮਿਸਰ ਦੀ ਵਹੁਟੀ, ਬ੍ਰਾਹਮਣੀ ॥

**ਮਿਸਰੀ,** ਸਃ—ਸਾਫ਼ ਕੀਤੀ ਹੋਈ ਖੰਡ ਨੂੰ ਜਮਾ ਕੇ ਟਿੱਕੀਆਂ ਆਦਿਕ ਬਣਾਈਆਂ ਹੋਈਆਂ ॥

**ਮਿਸਰੀ ਦਾ ਕੁੱਜਾ ( ਕੂਜਾ ),** ਪੁਃ—ਪਿਆਲੀ ਦੀ ਸ਼ਕਲ ਦੀ ਮਿਸਰੀ ॥

**ਮਿਸਲ,** ਸਃ—ਸਰਦਾਰ ਜਾਂ ਹਾਕਮ ਦੀ ਅਧੀਨਗੀ, ਕਿਸੇ ਮਾਮਲੇ ਦੇ ਸਾਰੇ ਕਾਗਜ਼ਾਂ ਦਾ ਕੱਠ, ਸਿੱਖ ਸਰਦਾਰਾਂ ਦੇ ਜੱਥੇ (ਫੂਲਕੀਆਂ, ਆਦਿਕ) ॥

**ਮਿਸਲ ਦਾਰ,** ਪੁਃ—ਸਰਦਾਰ ਜਾਂ ਛੋਟਾ ਹਾਕਮ (ਰਾਜੇ ਦੇ ਥੱਲੇ) ॥

**ਮਿਸਵਾਕ,** ਸਃ—'ਮਸਵਾਕ' ਵੇਖੋ ॥

**ਮਿੱਸਾ, ਮਿੱਸੀ** } ਵਿਃ—ਕਣਕ ਛੁੱਟ ਹੋਰ ਅਨਾਜ ਦਾ, ਮਿਲੇ ਹੋਏ ਅਨਾਜਾਂ ਦਾ, (ਰੋਟੀ, ਟੁਕਰ ਆਦਿਕ), ਤਾਂਬੇ ਦਾ (ਭਾਂਡਾ) ॥

**ਮਿੱਸਾਤਿੱਸਾ (ਤ੍ਰਿੱਸਾ), ਮਿੱਸਾ ਧਿੱਸਾ** } ਵਿਃ-ਮਿੱਸ ਖਿੱਸ ਦਾ ॥

**ਮਿੱਸੀ,** ਸਃ—ਤਾਂਬਾ, ਰਤਲੀ ਧਰਤੀ, ਦੰਦ ਕਾਲੇ ਕਰਨ ਦਾ ਧੂੜਾ ॥

ਵਿਃ—ਮਿਲੇ ਹੋਏ ਅਨਾਜਾਂ ਦੀ (ਰੋਟੀ) ॥

**ਮਿੱਸੀ ਬਾਵਾ,** ਪੁਃ—ਅੰਗ੍ਰੇਜ਼ਾਂ ਦਾ ਛੋਟਾ ਬੱਚਾ ॥

**ਮਿਹਣਾ,** ਪੁਃ—'ਮੇਹਣਾ' ਵੇਖੋ ॥

**ਮਿਹਤਰ,** ਪੁਃ—ਚੂਹੜਾ, ਭਮਿਆਰ। ਕਿਸੇ ਜਾਤ ਦਾ ਪੈਂਚ ॥

**ਮਿਹਤਰਣੀ, ਮਿਹਤਰਾਣੀ** } ਸਃ—ਚੂਹੜੀ, ਭਮਿਆਰੀ।

**ਮਿਹਤਰੀ,** ਸਃ—ਮਿਹਤਰ ਦਾ ਕੰਮ ॥

**ਮਿਹਨਤ,** ਸਃ—ਜ਼ੋਰ ਲਾਕੇ ਜਾਂ ਦਿਲ ਦੇਕੇ ਕੰਮ ਕਰਨਾ, ਖੇਚਲ, ਜਤਨ, ਕਾਰ ਵਿਹਾਰ, ਪਰਵਾਹ, ਮਜੂਰੀ ॥

**ਮਿਹਨਤ ਮਜੂਰੀ,** ਸਃ—ਹੱਥ ਦਾ ਕੰਮ, ਦਿਹਾੜੀ ॥

**ਮਿਹਨਤ ਬਰ (ਵਰ) ਆਉਣਾ,** ਕ੍ਰਿਃ—ਮਿਹਨਤ ਦਾ ਫਲ ਮਿਲ ਜਾਣਾ ॥

**ਮਿਹਨਤਾਨਾ,** ਪੁਃ—ਕੰਮ ਦੇ ਬਦਲੇ ਜੋ ਰਕਮ ਮਿਲੇ, ਮਜੂਰੀ ॥

**ਮਿਹਨਤੀ,** ਵਿਃ, ਪੁਃ—ਮਿਹਨਤ ਕਰਨਵਾਲਾ, ਮਜੂਰ ॥

**ਮਿਹਰ,** ਸਃ—ਦਯਾ, ਕਿਰਪਾ, ਤਰਸ, ਫ਼ਜ਼ਲ, ਮਾਤਾ ਦਾ ਰੋਗ ॥

**ਮਿਹਰਬਾਨ, ਮਿਹਰ ਵਾਣ** } ਵਿਃ—ਮਿਹਰ ਕਰਨ ਵਾਲਾ, ਦੋਸਤ, ਸੱਜਣ ॥

**ਮਿਹਰ ਬਾਣਗੀ (ਬਾਣੀ),**
**ਮਿਹਰ ਵਾਣਗੀ (ਵਾਣੀ),** } ਸ:—ਦਯਾ, ਕਰਮ, ਲਿਹਾਜ (ਕਰਨੀ) ॥

**ਮਿਹਰੰਮਤ,** ਸ:—ਕਰਮ, ਮਿਹਰ, ਦਯਾ ॥

**ਮਿਹਰੀ,** ਸ:, ਵਿ:—ਤੀਵੀਂ, ਮਹਿਰੀ, ਖੁੱਲ੍ਹੀ ਛਡੀ ਹੋਈ ਗਊ ॥

**ਮਿਹਰੂ,** ਵਿ:, ਪੁ:—ਮਹੀਂ ਦਾ ॥

**ਮਿਹਲਣਾ,** ਕ੍ਰਿ:—ਸੁਖ ਭੋਗਣਾ, ਖੁਸ਼ੀ ਨਾਲ ਰਹਿਣਾ ।

**ਮਿਹੜ,** ਸ:—'ਮੇਹੜ' ਵੇਖੋ ॥

**ਮਿੱਕਣਾ,** ਕ੍ਰਿ:—ਖੇਡ ਵਿੱਚ ਓਲ੍ਹੇ ਹੋਕੇ ਆਪਣਾ ਨਾਉਂ ਦਵਾ ਲੈਣਾ ॥

**ਮਿਕਦਾਰ,** ਸ:—ਜਿੰਨੀ ਕੋਈ ਚੀਜ਼ ਹੋਵੇ, ਮਾਪ, ਤੋਲ, ਨਿਰਖ ॥

**ਮਿਕਦਾਰਾ,** ਪੁ:—ਹਾਥੀ ॥

**ਮਿੱਕਰ,** ਸ:—ਗੁੜ ਲੂਣ ਆਦਿਕ ਦੀ ਡਲੀ ॥

**ਮਿਚਕਣਾ,** ਕ੍ਰਿ:—ਮੈਲੀ ਚੀਜ਼ ਵੇਖ ਕੇ ਜੀ ਬੁਰਾ ਹੋਣਾ ॥

**ਮਿਚਕਣਾ**
**ਮਿਚਰਾ** } ਪੁ:—ਇੱਕ ਬੂਟੀ ਜੋ ਬੁਖਾਰ ਦੀ ਦੁਆ ਹੈ ॥

**ਮਿਚਣਾ,** ਕ੍ਰਿ:—ਮਰਨਾ, ਹੋ ਜਾਣਾ, ਵਰਤਣਾ, ਕੁਮਲਣਾ ॥

**ਮਿਚਦਾ,** ਵਿ:—ਮੇਚ ਦਾ, ਮਰਯਾਦਾ ਦਾ, ਜਿੰਨਾ ਮੇਉ ਸਕੇ ।

**ਮਿਚਾਉਣਾ,** ਕ੍ਰਿ:—ਮਚਾਉਣਾ, ਅੱਖਾਂ ਬੰਦ ਕਰਾਉਣਾ ॥

**ਮਿਛੱਰਿਆ ਹੋਇਆ,** ਵਿ:—'ਮੱਛਰਿਆ ਹੋਇਆ' ਵੇਖੋ ॥

**ਮਿਜ,** ਸ:—ਮਿੱਝ, ਮਗਜ਼, ਗੁੱਦਾ ॥

**ਮਿਜਮਾਨ,** ਪੁ:—ਪਰਾਹੁਣਾ, ਜੁਆਈ ॥

**ਮਿਜਮਾਨਣੀ,** ਸ:—ਪਰਾਹੁਣੀ ॥

**ਮਿਜਮਾਨੀ,** ਸ:—ਪਰਾਹੁਣੇ ਦੀ ਖਾਤਰ, ਜਿਆਫ਼ਤ ॥

**ਮਿੱਝ**
**ਮਿੰਝ** } ਸ:—ਮਗਜ਼, ਗੁੱਦਾ ॥

**ਮਿੱਝ ਕੱਢਣੀ,** ਕ੍ਰਿ:—ਬਹੁਤ ਕੰਮ ਲੈਣਾ, ਔਖ ਕਰਨਾ ।

**ਮਿੰਟ,** ਪੁ:—ਥੋੜਾ ਜੇਹਾ ਵਖਤ, ਘੰਟੇ ਦਾ ਸੱਠਵਾਂ ਹਿੱਸਾ, ਢਾਈ ਪਲ ॥

**ਮਿਟਣਾ,** ਕ੍ਰਿ:—ਮਲਿਆ ਜਾਣਾ, ਬੁੱਝਣਾ, ਨਾਂ ਰਹਿਣਾ, ਮੱਧਮ ਹੋਣਾ ॥

**ਮਿਟਾਉਣਾ,** ਕ੍ਰਿ:—ਬੁਝਾਉਣਾ, ਮਲ ਸੁੱਟਣਾ, ਮਲ ਕੇ ਉਡਾ ਦੇਣਾ, ਨਾਂ ਰਹਿਣ ਦੇਣਾ ॥

**ਮਿਟਾਊ,** ਵਿ:—ਮਿਟਾਉਣ ਜੋਗਾ ॥
ਪੁ:—ਮਿਟਾਉਣ ਵਾਲਾ ।

**ਮਿੱਟੀ,** ਸ:—ਖਾਕ, ਧੂੜ, ਸੁਆਹ, ਖੇਹ, ਧਰਤੀ, ਗਲੀ ਸੜੀ ਚੀਜ਼, ਲੋਥ ॥

**ਮਿੱਟੀ ਹੋਣਾ,** ਕ੍ਰਿ:—ਨਾਸ ਹੋਣਾ, ਸ਼ਰਮਿੰਦਾ ਹੋਣਾ ॥

**ਮਿੱਟੀ ਕਰਨਾ,** ਕ੍ਰਿ:—ਮੈਲ ਲਾਉਣੀ, ਖਰਾਬ ਕਰਨਾ ॥

**ਮਿੱਟੀ ਖਰਾਬ ਹੋਣੀ,** ਕ੍ਰਿ:—ਔਖਾ ਹੋਣਾ, ਇੱਜ਼ਤ ਉਤਰਨੀ ॥

**ਮਿੱਟੀ ਦਾ ਤੇਲ,** ਪੁ:—ਧਰਤੀ ਵਿੱਚੋਂ ਨਿਕਲਿਆ ਹੋਇਆ ਤੇਲ ਜੋ ਲੈਂਪਾਂ ਲਾਲਟੈਣਾਂ ਵਿੱਚ ਬਲਦਾ ਹੈ ॥

**ਮਿੱਟੀ ਦਾ ਮਾਧੋ,** ਵਿ:—ਮੂਰਖ, ਭੂੰਨ ਬੁੱਧੂ ॥

**ਮਿੱਟੀ ਦੇ ਮੁੱਲ,** ਵਿ:—ਬਹੁਤ ਸਸਤਾ ॥

**ਮਿੱਟੀ ਪਾਉਣਾ,** ਕ੍ਰਿ:—ਗੱਲ ਨੂੰ ਛੁਪਾਉਣਾ, ਮੁੜ ਨਾ ਉਥੱਲਣਾ ॥

**ਮਿੱਟੀ ਵਿੱਚ ਮਿੱਟੀ ਮਿਲਣੀ,** ਕ੍ਰਿ:—ਸਰੀਰ ਨਾਸ ਹੋ ਕੇ ਮਿੱਟੀ ਹੋਣਾ ॥

**ਮਿੱਟੀ ਵਿੱਚ ਮਿਲ ਜਾਣਾ,** ਕ੍ਰਿ:—ਮੈਲਾ ਜਾਂ ਖਰਾਬ ਹੋ ਜਾਣਾ, ਬਰਬਾਦ ਹੋ ਜਾਣਾ ॥

**ਮਿੱਠਤ,** ਸ:—ਮਿਠਾਸ, ਮਿੱਠੇ ਹੋਣ ਦਾ ਗੁਣ, ਚੰਗਾ ਸੁਭਾਉ ॥

**ਮਿਠ ਬੋਲਾ (ਲੀ),** ਵਿ:—ਜੋ ਮਿੱਠਾ ਬੋਲੇ ॥

**ਮਿਠਲੂਣਾ,** ਵਿ:—ਘੱਟ ਲੂਣ ਵਾਲਾ, ਫਿੱਕਾ, ਬੇਸੁਆਦ ॥

**ਮਿੱਠਾ,** ਵਿ:, ਪੁ:—ਮਸ਼ਹੂਰ ਚੰਗਾ ਸੁਆਦ, ਮਧੁਰ, ਥੋੜ੍ਹਾ (ਲੂਣ), ਤਾਜ਼ਾ, ਮਨ ਭਾਉਂਦਾ, ਮਿੱਠੀ ਚੀਜ਼, ਇਕ ਫਲ ਮਿੱਠੇ ਰਸ ਵਾਲਾ, ਸੰਖੀਆ, ਮੋਹਰਾ, ਸ਼ਰਬਤ ॥

**ਮਿੱਠਾ ਸਮਾਂ,** ਪੁ:—ਜਦੋਂ ਕਾਲ ਪਿਆ ਹੋਵੇ ॥

**ਮਿੱਠਾ ਮਿੱਠਾ,** ਪੁ:—ਖੰਡ ਸ਼ੱਕਰ ਆਦਿਕ ਮਿੱਠੀਆਂ ਸ਼ੈ ॥

**ਮਿੱਠਾ ਤੇਲ,** ਪੁ:—ਤਿਲਾਂ ਦਾ ਤੇਲ ॥

**ਮਿੱਠਾ ਤੇਲੀਆ**
**ਮਿੱਠਾ ਵੈਦੀਆ** } ਪੁ:—ਇਕ ਬੜਾ ਸਖ਼ਤ ਜ਼ਹਿਰ ॥

**ਮਿੱਠਾ ਪਾਣੀ,** ਪੁ:—ਨਿੰਬੂ ਦੇ ਰਸ ਵਾਲਾ ਵਿਲੈਤੀ ਪਾਣੀ ॥

**ਮਿੱਠਾ ਬੋਲਣਾ,** ਕ੍ਰਿ:—ਨਰਮੀ ਨਾਲ ਸੋਹਣੀ ਗੱਲ ਕਰਨੀ ॥

**ਮਿੱਠਾ ਛੱਤ,** ਪੁ:—'ਪੂਰਲੀ ਪਾਉਣੀ' ਵੇਖੋ ॥

**ਮਿੱਠਾ ਮਿੱਠਾ,** ਵਿ:—ਥੋੜ੍ਹਾ ਜੇਹਾ ਮਿੱਠਾ ॥

**ਮਿੱਠਾ ਮੂੰਹ ਕਰਨਾ,** ਕ੍ਰਿ:—ਮਿੱਠੀ ਚੀਜ਼ ਖਾਣੀ ॥

**ਮਿੱਠਾ ਮੂੰਹ ਕਰਾਉਣਾ,** ਕ੍ਰਿ:—ਮਠਿਆਈ ਖੁਆਉਣੀ, ਵੱਢੀ ਦੇਣੀ ॥

**ਮਿੱਠੇ ਪਿਆਰੇ,** ਪੁ:—(ਬਹੁ:), ਸੱਜਣ, ਨੇੜੇ ਦੇ ਸਾਕ ॥

**ਮਿਠਾਈ**
**ਮਿਠਾਸ** } ਸ:—ਮਿੱਠਤ, ਮਿੱਠੇ ਹੋਣ ਦਾ ਗੁਣ ॥

**ਮਿਠਿਆਈ,** ਸ:—'ਮਠਿਆਈ' ਵੇਖੋ ॥

**ਮਿੱਠੀ,** ਵਿ:—ਮਧੁਰ, ਸੁਆਦਲੀ ॥
ਸ:—ਚੁੰਮੀ ॥

**ਮਿੱਠੀ ਗੱਲ,** ਸ:—ਨਰਮ ਬਾਤ, ਚੰਗਾ ਬਚਨ

**ਮਿੱਠੀ ਗਾਚਣੀ,** ਸ:—ਇਕ ਭੂਰੇ ਜੇਹੇ ਰੰਗ ਦੀ ਨਰਮ ਮਿੱਟੀ ।

**ਮਿੱਠੀ ਛੁਰੀ,** ਸ:—ਸਜਨਾਈ ਦੇ ਬਹਾਨੇ ਕੀਤਾ ਹੋਇਆ ਵੈਰ ॥

**ਮਿੱਠੀ ਬੋਲੀ,** ਸ:—ਨਰਮੀ ਨਾਲ ਬੋਲਣ ਦਾ ਢੰਗ ॥

**ਮਿੱਠੀ ਮਾਰ,** ਸ:—ਹੌਲੀ ਹੌਲੀ ਜੋ ਦੁੱਖ ਦਿੱਤਾ ਜਾਵੇ ।

**ਮਿੱਢੂ,** ਪੁ:—ਇਕ ਤਰਾਂ ਦੀ ਜੜ੍ਹ ।

**ਮਿਡਲ,** ਪੁ:—ਪੜ੍ਹਾਈ ਦਾ ਵਿਚਲਾ ਦਰਜਾ, ਉਸ ਦਰਜੇ ਦਾ ਇਮਤਿਹਾਨ ॥

**ਮਿਣਕਣਾ,** ਕ੍ਰਿ:—ਬੱਕਰੀ ਦਾ ਬੋਲਣਾ ॥

**ਮਿਣਤੀ,** ਸ:—ਮਿਣਨ ਦਾ ਕੰਮ, ਮਾਪ ॥

**ਮਿਣਨਾ,** ਕ੍ਰਿ:—ਪਤਾ ਲੈਣਾ ਕਿ ਕੋਈ ਸ਼ੈ ਕੇਡੀ ਕੁ ਹੈ, ਮਾਪਣਾ ॥

**ਮਿਣਮਿਣ,** ਸ:—ਮੱਖੀਆਂ ਦੀ ਅਵਾਜ਼, ਸੁਸਤੀ ।

**ਮਿਣਮਿਣ ਕਰਨਾ,** ਕ੍ਰਿ:—ਬਹੁਤ ਹੌਲੀ ਬੋਲਣਾ ਜਾਂ ਤੁਰਨਾ ।

**ਮਿਣਮਿਣਾਟ,** ਸ:—ਮੱਖੀਆਂ ਦੀ ਭੀੜ ਅਤੇ ਅਵਾਜ਼, ਢਿੱਲ ਮੱਠ ॥

**ਮਿਣਵਾਉਣਾ, ਮਿਣਾਉਣਾ** } ਕ੍ਰਿ:—ਮਿਣਨ ਦਾ ਕੰਮ ਕਰਾਉਣਾ ॥

**ਮਿਣਵਾਈ, ਮਿਣਾਈ** } ਸ:—ਮਿਣਨ ਦਾ ਕੰਮ ਜਾਂ ਮਜੂਰੀ ।

**ਮਿੱਤ, ਮਿਤ੍ਰ** } ਪੁ:—ਦੋਸਤ, ਯਾਰ, ਸੱਜਣ, ਬੇਲੀ, ਸਾਥੀ, ਹਮੈਤੀ ।

**ਮਿਤ੍ਰ ਧ੍ਰੋਹ,** ਪੁ:, **ਮਿਤ੍ਰ ਮਾਰ,** ਸ: } ਸੱਜਣ ਬਣਕੇ ਜੋ ਵੈਰ ਕੀਤਾ ਜਾਵੇ ।

**ਮਿਤ੍ਰਤਾ, ਮਿੱਤ੍ਰਤਾਈ, ਮਿਤਰਾਈ** } ਸ:—ਦੋਸਤੀ, ਮਹੱਬਤ, ਵਾਕਫੀ, ਯਾਰੀ ।

**ਮਿਤਰਾਣੀ,** ਸ:—ਚੁੰਨ੍ਹੀ, ਹਮਿਆਰੀ ॥

**ਮਿਤ੍ਰਾਨਾ,** ਸ:—ਮਿਤ੍ਰਤਾ, ਦੋਸਤੀ, ਯਾਰੀ, ਮਹੱਬਤ, ਸਜਨਾਈ ॥

**ਮਿਤੀ,** ਸ:—ਦਿਨ, ਤਰੀਕ, ਮਹੀਨੇ ਦੇ, ਜਿਸ ਦਿਨ ਤੋਂ ਬਿਆਜ ਗਿਣਿਆ ਜਾਵੇ, ਮਹੀਨਾ, ਬਿਆਜ, ਦਸਤੂਰੀ ॥

**ਮਿਤੀ ਕੱਟਣੀ,** ਕ੍ਰਿ:—ਸਾਰੀ ਰਕਮ ਵਿਚੋਂ ਕਾਟ ਕੱਢ ਲੈਣੀ ॥

**ਮਿਤੀ ਪੁੱਗਣੀ, ਮਿਤੀ ਪੁੱਜਣੀ** } ਕ੍ਰਿ:—ਹੁੰਡੀ ਦੇ ਰੁਪਏ ਮਿਲਣ ਦਾ ਦਿਨ ਲੰਘ ਜਾਣਾ ।

**ਮਿਤੀ ਪੈਣੀ,** ਕ੍ਰਿ:—ਹੁੰਡੀ ਦੇ ਰੁਪਏ ਮਿਲਣ ਦਾ ਦਿਨ ਆ ਜਾਣਾ ॥

**ਮਿਥ,** ਸ:—ਸਲਾਹ, ਜੁਗਤ, ਤਜਵੀਜ਼, ਵਿਚਾਰ ।

**ਮਿਥਣਾ,** ਕ੍ਰਿ:—ਸਲਾਹ ਦੇਣੀ, ਥਾਪਣਾ, ਮਨ ਵਿਚ ਮੰਨ ਲੈਣਾ, ਤਜਵੀਜ਼ ਕਰਨੀ, ਫੈਸਲਾ ਕਰਨਾ ॥

**ਮਥਾਉਣਾ,** ਕ੍ਰਿ:—ਮਨਾਉਣਾ, ਰਖਾਉਣਾ, ਤਦਬੀਰ ਜਾਂ ਫੈਸਲਾ ਕਰਾਉਣਾ ॥

**ਮਿੱਥਿਆ, ਮਿੱਥਯਾ** ਸ:—ਝੂਠ, ਕੂੜ ॥ ਵਿ: ਝੂਠਾ, ਜੋ ਅਸਲ ਵਿੱਚ ਨਹੀਂ ਪਰ ਭਾਸੇ ॥

**ਮਿੱਥਿਆ ਬਾਦ (ਵਾਦ),** ਪੁ:—ਝੂਠ ਬੋਲਣਾ ॥

**ਮਿੱਥਿਆ ਬਾਦਣ (ਵਾਦਣ),** ਸ: **ਮਿੱਥਿਆ ਬਾਦੀ (ਬਾਦੀ),** ਪੁ: ਜੋ ਝੂਠ ਬੋਲੇ ॥

**ਮਿੱਦ,** ਪੁ:, ਸ:—ਪਲ, ਮਿੰਦ, ਥੋੜਾ ਚਿਰ ॥

**ਮਿਦਾਰੀ,** ਪੁ:—'ਮਦਾਰੀ' ਵੇਖੋ ॥

**ਮਿੱਧਣਾ,** ਕ੍ਰਿ:—ਹਿਲਾਉਣਾ, ਰਲਾਉਣਾ, ਲਤਾੜਨਾ, ਭੰਨ ਪਾਉਣਾ ॥

**ਮਿਧਵਾਉਣਾ, ਮਿੱਧਵਾਉਣਾ, ਮਿਧਾਉਣਾ, ਮਿੱਧਾਉਣਾ** ਕ੍ਰਿ:—ਮਿੱਧਣ ਦੇਣਾ, ਮਿਧਣ ਦਾ ਕਮ ਕਰਾਉਣਾ ॥

**ਮਿਨਦ,** ਪੁ:—'ਮਿੰਦ' ਵੇਖੋ ॥

**ਮਿਨਤ, ਮਿੰਨਤ** ਸ:—ਤਰਲਾ, ਬੇਨਤੀ, ਪ੍ਰਾਰਥਨਾ (ਮਿਨਤਾਂ ਕਰਨਾ)॥

**ਮਿੰਨਤ ਦਾਰ,** ਪੁ:—ਮਿਨਤਾਂ ਤਰਲੇ ਕਰਨ ਵਾਲਾ ॥

**ਮਿੰਨਤ ਦਾਰੀ,** ਸ:—ਮਿਨਤਾਂ ਤਰਲੇ ਕਰਨਾ ॥

**ਮਿੰਨ੍ਹਾਂ,** ਵਿ:—ਧੁੰਧਲਾ, ਮੱਧਮ, ਹਲਕਾ, ਵਿੱਚੋਂ ਦੇਂਦਾ, ਮੀਸਣਾ ॥

**ਮਿੰਬਰ,** ਪੁ: **ਮਿੰਬਰੀ,** ਸ: 'ਮੇਂਬਰ' 'ਮੇਂਬਰੀ' ਵੇਖੋ ॥

**ਮਿਮਹਾਰ,** ਪੁ:—ਨਹਿਰ ਦੇ ਪਾਣੀ ਦੀ ਵੰਡ ਦਾ ਖਿਆਲ ਰੱਖਣ ਵਾਲਾ ਸਰਕਾਰੀ ਨੌਕਰ ॥

**ਮਿਮਿਆਉਣਾ,** ਕ੍ਰਿ:—ਬੱਕਰੀ ਜਾਂ ਭੇਡ ਦੇ ਬੱਚੇ ਦਾ ਬੋਲਣਾ ॥

**ਮਿਰਗ,** ਪੁ:—ਹਰਨ, ਸ਼ੇਰ, ਕੋਈ ਜੰਗਲੀ ਜਨੌਰ ॥

**ਮਿਰਗ ਛਾਲਾ,** ਸ:—ਮਿਰਗ ਦੀ ਖੱਲ ਜੋ ਵਿਛਾ ਉਂਦੇ ਹਨ ।

**ਮਿਰਗ ਤ੍ਰਿਸ਼ਣਾ,** ਸ: -ਰੇਤਲੀ ਧਰਤੀ ਜੋ ਧੁੱਪ ਵਿਚ ਚਮਕ ਕੇ ਦੂਰੋਂ ਐਉਂ ਦਿੱਸਦੀ ਹੈ ਜਾਪਦਾ ਉੱਥੇ ਪਾਣੀ ਹੁੰਦਾ ਹੈ, ਪਰ ਅਸਲ ਵਿਚ ਨਹੀਂ ਹੁੰਦਾ ॥

**ਮਿਰਗ ਤ੍ਰਿਸ਼ਨਾ ਦਾ ਜਲ,** ਪੁ:—ਮਾਯਾ ਦਾ ਛਲ, ਜੋ ਹੈ ਨਹੀਂ ਪਰ ਭਾਸੇ ॥

**ਮਿਰਗ ਨੈਣਾ,** ਵਿ:—ਜਿਸ ਦੀ ਅੱਖ ਮਿਰਗ ਵਰਗੀ ਹੈ ।

**ਮਿਰਗ ਰਾਜ,** ਪੁ:—ਮਿਰਗਾਂ ਦਾ ਰਾਜਾ, ਸ਼ੇਰ

**ਮਿਰਗਾਨ,** ਪੁ:—ਮਿਰਗ ਛਾਲਾ, ਮਿਰਗ ਦੀ ਖਲ ।

**ਮਿਰਗੀ,** ਸ:—ਇਕ ਰੋਗ ਜਿਸ ਵਿੱਚ ਮਨੁੱਖ ਬੇਹੋਸ਼ ਹੋ ਜਾਂਦਾ ਹੈ ਹਥ ਪੈਰ ਵੱਟੇ ਜਾਂਦੇ ਹਨ ਅਤੇ ਮੂੰਹ ਵਿੱਚੋਂ ਝੱਗ ਜਾਂਦੀ ਹੈ (ਪੇਂਡੀ)॥

**ਮਿਰਚ,** ਸ:—ਭਾਜੀ ਤਰਕਾਰੀ ਵਿੱਚ ਪਾਉਣ ਵਾਲੀ ਮਸ਼ਹੂਰ ਕੌੜੀ ਜਾਂ ਤਲਖ ਚੀਜ਼ । ਇਹ ਦੋ ਤਰਾਂ ਦੀ ਹੈ, ਕਾਲੀ, ਜੋ ਕਾਲੇ ਪੀੜੇ ਦਾਣੇ ਵਰਗੀ ਹੈ ਅਤੇ ਲਾਲ, ਜਿਸ ਦੇ ਉੱਤੇ ਛਿੱਲੜ ਹੁੰਦਾ ਹੈ ਅਤੇ ਵਿੱਚੋਂ ਕਈ ਬੀਜ ਨਿਕਲਦੇ ਹਨ ॥

**ਮਿਰਚਾਂ ਲੜਨੀਆਂ,** ਕ੍ਰਿ:—ਦਿਲ ਖਿਝਣਾ, ਗੱਲ ਚੁੱਭਣੀ ॥

**ਮਿਰਚਣੀ,** ਸ:—ਇਕ ਪੌਦੇ ਦਾ ਬੀ, ਦਸਤਾਂ ਦੀ ਇਕ ਦੁਆ ॥

**ਮਿਰਚੀਆ ਗੰਦ,** ਪੁ:—ਖਸ ਦੀਆਂ ਜੜ੍ਹਾਂ ਦੇ ਥੋਲ ॥

**ਮਿਰਜਈ,** ਸ:—ਲੰਮੀਆਂ ਮੋਹਰੀਆਂ ਵਾਲੀ ਹਿੰਦੁਸਤਾਨੀ ਕੁੜਤੀ ॥

**ਮਿਰਜ਼ੰਗੀ,** ਪੁ: ਇਕ ਤਰਾਂ ਦਾ ਬਾਜਾ ॥

**ਮਿਰਜ਼ਾ,** ਪੁ:—ਅਮੀਰ ਜ਼ਾਦਾ, ਸ਼ਹਜ਼ਾਦਾ, ਮੁਗਲ, ਸਾਹਿਬਾਂ ਦਾ ਆਸ਼ਕ ॥

**ਮਿਰਜ਼ਾ ਗਾਉਣਾ,** ਕ੍ਰਿ:—ਮਿਰਜ਼ਾ ਸਾਹਿਬਾਂ ਦਾ ਗੀਤ ਗਾਉਣਾ ॥

**ਮਿਰਤ,** ਸ:—ਮੌਤ, ਕਾਲ ॥

**ਮਿਰਤ ਲੋਕ,** ਪੁ:—ਨਾਸ ਹੋਣ ਵਾਲੇ ਜੀਆਂ ਦੀ ਥਾਂ, ਧਰਤੀ ॥

**ਮਿਰਤਕ,** ਵਿ:—ਮੁਰਦਾ, ਮੋਇਆ ਹੋਇਆ ॥

**ਮਿਰਦਾਹ,** ਪੁ:—ਪੰਚ, ਪਿੰਡ ਦਾ ਰਾਖਾ ॥

**ਮਿਰਦੰਗ**
**ਮਿਰਦੰਗੀ (ਗੀਆ)** } 'ਮਰਦੰਗ' ਆਦਿਕ ਵੇਖੋ ॥

**ਮਿਰਮਿਰੀ,** ਸ:—ਚਿੱਤ ਵਿੱਚ ਮਾੜੀ ਮਾੜੀ ਪੀੜ, ਲਹੂ ਵਿੱਚ ਦੀ ਗਰਮੀ, ਅਚਾਨਚੱਕ ਜੀ ਡੁੱਬ ਜਾਣਾ ॥

**ਮਿਰਾਸ**
**ਮਿਰਾਸਣ**
**ਮਿਰਾਸੀ** } 'ਮਰਾਸ' ਆਦਿਕ ਵੇਖੋ ॥

**ਮਿਰਾਜ,** ਪੁ:—'ਮਰਾਜ' ਵੇਖੋ ॥

**ਮਿਰਚ,** ਸ:—'ਮਿਰਚ' ਵੇਖੋ ॥

**ਮਿਲਕ,** ਸ:—ਜੱਦੀ ਜਾਇਦਾਦ, ਮਿਰਾਸ ॥

**ਮਿਲਕਣ,** ਸ:
**ਮਿਲਕੀ,** ਪੁ: } ਜਿਸ ਨੂੰ ਮਿਲਕ ਮਿਲੇ ॥

**ਮਿਲਕੱਯਤ,** ਸ:—ਮਾਲਕੀਅਤ, ਆਪਣੀ ਭੌਂ ॥

**ਮਿਲਖ**
**ਮਿਲਖਣ**
**ਮਿਲਖੀ** } 'ਮਿਲਕ' ਆਦਿਕ ਵੇਖੋ ॥

**ਮਿੱਲਤ,** ਸ:—ਮੇਲ, ਦੋਸਤੀ, ਮਹੱਬਤ, ਨੇਹੁੰ ॥

**ਮਿੱਲਤਣ,** ਸ:
**ਮਿੱਲਤੀ,** ਪੁ: } ਦੋਸਤ, ਸਾਥੀ, ਮੇਲੀ, ਵਾਕਫ਼ ॥

**ਮਿਲਨਸਾਰ,** ਵਿ:—ਮੇਲ ਗੇਲ ਰੱਖਣ ਵਾਲਾ, ਮਹੱਬਤੀ ॥

**ਮਿਲਨਸਾਰੀ,** ਸ:—ਮੇਲ ਗੇਲ, ਮਹੱਬਤ, ਮਿਲਣ ਦੀ ਚਾਹ ॥

**ਮਿਲਨਾ,** ਕ੍ਰਿ:—ਇਕੱਠੇ ਹੋਣਾ, ਨਾਲ ਬੈਠਣਾ, ਏਕਾ ਕਰਨਾ, (ਦੂਜੇ) ਵਰਗਾ ਹੋਣਾ, ਜੁੜਨਾ, ਰਲਣਾ, ਸੰਗ ਕਰਨਾ, ਹੱਥ ਆਉਣਾ, ਜੱਫੀ ਪਾਉਣਾ, ਇੱਕੋ ਖਿਆਲ ਰੱਖਣਾ, ਮੇਲ ਹੋਣਾ, ਮਿੱਥਣਾ, ਪਤਾ ਲੱਗਣਾ, ਦੁੱਧ ਦੇਣਾ (ਗਊ ਦਾ) ॥

**ਮਿਲਨੀ,** ਸ:—ਮੁਲਾਕਾਤ, ਵਿਆਹ ਦੇ ਦਿਨਾਂ ਵਿੱਚ ਕੁੜਮਾਂ ਅਤੇ ਉਨ੍ਹਾਂ ਦੇ ਸਾਕਾਂ ਦਾ ਮੇਲ, ਜੋ ਰੁਪਏ ਉਸ ਵੇਲੇ ਮੁੰਡੇ ਵਾਲਿਆਂ ਨੂੰ ਮਿਲਨ (ਕਰਨੀ) ।

**ਮਿਲਾਉ,** ਪੁ:—ਮੇਲ, ਬਹੁਤ ਚੀਜ਼ਾਂ ਨੂੰ ਰਲਾ ਕੇ ਇਕ ਦੂਆ ਬਨਾਉਣੀ, ਖੋਟ, ਦੂਜੇ ਵਰਗਾ ਹੋਣਾ, ਮਿੱਥਣਾ ॥

**ਮਿਲਾਉਣਾ,** ਕ੍ਰਿ:—ਰਲਾਉਣਾ, ਕੱਠਾ ਕਰਨਾ, ਜੋੜਨਾ, ਠੀਕ ਕਰਨਾ, ਲਾਉਣਾ, ਵੇਖਣਾ ਕਿ ਇੱਕ ਚੀਜ਼ ਦੂਜੀ ਵਰਗੀ ਹੈ; ਸੁਲ੍ਹਾ ਕਰਾਉਣਾ ॥

**ਮਿਲਾਊੜਾ,** ਪੁ:—ਮਿਲਨਸਾਰ, ਮਿਲਾਪੜਾ ॥

**ਮਿਲਾਈ,** ਸ:—ਮਿਲਾਉਣ ਦੀ ਮਿਹਨਤ ॥

**ਮਿਲਾਪ,** ਪੁ:—ਮੇਲ, ਕੱਠ, ਏਕਾ, ਸੰਗਤ, ਮੁਲਾਕਾਤ, ਸੁਲ੍ਹਾ ॥

**ਮਿਲਾਪਣ,** ਸ:
**ਮਿਲਾਪੜਾ,** ਪੁ:
**ਮਿਲਾਪੀ,** ਪੁ:
} ਜੋ ਮਿਲਾਪ ਰੱਖੇ, ਜੋ ਪੱਕਾ ਸਾਥ ਦੇਵੇ, ਮਿਲਨਸਾਰ, ਮਹੱਬਤੀ ॥

**ਮਿਲਾਵਾ,** ਪੁ:—ਮੇਲ, ਮੁਲਾਕਾਤ, ਦਰਸ਼ਨ ਪਰਸਨ ॥

**ਸ਼ਬਦ ਮਿਲਾਵਾ,** ਪੁ:—ਮਹਾ ਪੁਰਖਾਂ ਦੇ ਸ਼ਬਦ ਜਾਂ ਬਾਣੀ ਪੜ੍ਹ ਸੁਣ ਕੇ ਜੋ ਉਨ੍ਹਾਂ ਨਾਲ ਆਤਮਕ ਮੇਲ ਹੁੰਦਾ ਹੈ ॥

**ਭਰਤ ਮਿਲਾਵਾ,** ਪੁ:—ਬਨਬਾਸ ਕੱਟਕੇ ਜਦੋਂ ਰਾਮ ਚੰਦ੍ਰ ਜੀ ਆਏ ਤਾਂ ਉਨ੍ਹਾਂ ਦੀ ਭਰਤ ਨਾਲ ਮੁਲਾਕਾਤ ।

**ਮਿਲੇਛ**
**ਮਿਲੇਛਣੀ**
} 'ਮਲੇਛ' ਆਦਿਕ ਵੇਖੋ ।

**ਮਿੜਕਣਾ,** ਕ੍ਰਿ:—ਫੁੱਟ ਪੈਣਾ (ਪਿਸ਼ਲ ਦਾ ਸਿਰਾ ਆਦਿਕ) ॥

**ਮਿੜੱਕਣਾ,** ਕ੍ਰਿ:—'ਮਿਕਣਾ ਅਤੇ ਮਿੜਕਣਾ' ਵੇਖੋ ॥

**ਮੀਆਂ,** ਪੁ:—ਵੱਡਾ ਆਦਮੀ, ਮੁਸਲਮਾਨ ਭਲਾ ਮਾਣਸ, ਮਾਲਕ, ਖੌਂਦ, ਪੇਉ, ਬੂਹੀ ਕੂਹਾਂ, ਰਾਜਪੂਤ ਰਈਸ ॥

**ਮੀਆਂ ਜੀ,** ਪੁ:—ਉਸਤਾਦ ਵਾਸਤੇ ਆਦਰ ਦਾ ਬਚਨ ।

**ਮੀਆਂ ਬੀਬੀ,** ਪੁ:, ਸ:—ਵਹੁਟੀ ਗਭਰੂ, ਤੀਵੀਂ ਖੌਂਦ ।

**ਮੀਆਂ ਮਿੱਠੂ,** ਪੁ:—ਤੋਤਾ, (ਮੁਸਲਾਂ ਕੀ ਬੋਲੀ) ॥

**ਮੀਸਣਾ,** ਵਿ:—ਕੱਬਾ, ਚੁੱਪ ਗੜੁੱਪ, ਜੋ ਉੱਤਰ ਨਾ ਦੇਵੇ, ਮਚਲਾ ॥

**ਮੀਂਹ**
**ਮੀਂਹੀਂ**
} ਪੁ:—ਅਕਾਸ਼ ਤੋਂ ਜੋ ਪਾਣੀ ਪੈਂਦਾ ਹੈ, ਬਰਖਾ ॥

**ਮੀਂਹਦੀ,** ਸ:—'ਮਹਿੰਦੀ' ਵੇਖੋ ॥

**ਮੀਂਗ**
**ਮੀਂਗਣ (ਨਾ)**
**ਮੀਂਙਣ** } ਸ:—ਬੱਕਰੀ ਊਠ ਆਦਿਕ ਦਾ ਵਿਸ਼ਟਾ ॥

**ਮੀਚ,** ਸ:—ਮੌਤ, ਕਾਲ, ਨਾਸ ॥

**ਮੀਚਕਣਾ**
**ਮੀਚਕਾ**
**ਮੀਚੁਕਾ** } ਪੁ:—'ਮਿਚਕਾ' ਵੇਖੋ ॥

**ਮੀਚਣਾ,** ਕ੍ਰਿ:—ਅੱਖਾਂ ਬੰਦ ਕਰਨਾ, ਹੱਥ ਜਾਂ ਮੂੰਹ ਮੀਟਣਾ ॥

**ਮੀਜ਼ਾ,** ਸ:—ਜੋੜ, ਮੇਲ, ਮਰਜ਼ੀ, ਮਨੋਰਥ, ਵਿਰਲਾ ਕੱਦ ॥

**ਮੀਟਣਾ,** ਕ੍ਰਿ:—ਬੰਦ ਕਰਨਾ, ਮੀਚਣਾ, ਭੀੜਨਾ ॥

**ਮੀਟਿੰਗ,** ਸ:—ਕਿਸੇ ਸਭਾ ਜਾਂ ਕਮੇਟੀ ਦਾ ਇਕੱਠ, ਜੋੜ ਮੇਲ ॥

**ਮੀਂਡ,** ਸ:—ਸਿਤਾਰ ਦੇ ਹੇਠਲੇ ਸਿਰੇ ਪੁਰ ਤਾਰਾਂ ਦਾ ਸਹਾਰਾ, ਰੋਕੀ

**ਮੀਂਡਕ**
**ਮੀਂਡੁਕ** } ਪੁ:—ਡੱਡੂ, ਮਸ਼ਹੂਰ ਜਲ ਦਾ ਜੀਵ।

**ਮੀਂਡ੍ਹਕੀ,** ਸ:—ਕਈ ਪਸ਼ੂਆਂ ਦੇ ਪੈਰਾਂ ਦੀ ਵਧੀ ਹੋਈ ਹੱਡੀ, ਘੋੜੇ ਦੇ ਪੈਰਾਂ ਦਾ ਇਕ ਰੋਗ ॥

**ਮੀਢਾ**
**ਮੀਂਢਾ** } ਪੁ:—ਛੇਲੂ, ਭੇਡ ਦਾ ਨਰ, ਮੇਢਾ ॥

**ਮੀਢੀ**
**ਮੀਂਢੀ** } ਸ:—ਇਸਤ੍ਰੀ ਦੇ ਵਾਲਾਂ ਦੀ ਗੁੰਦੀ ਹੋਈ ਲਟ ॥



**ਮੀਣਾ,** ਪੁ:—ਜਿਸ ਬਲਦ ਜਾਂ ਸਾਨ੍ਹ ਦੇ ਸਿੰਗ ਹਿਠਾਂਹ ਨੂੰ ਮੁੜੇ ਹੋਣ, ਝੂਠਾ ਗੁਰੂ, ਗੁਰੂ ਅਰਜਨ ਸਾਹਿਬ ਦੇ ਭਰਾ ਪ੍ਰਿਥੀ ਮਲ ਦੀ ਉਲਾਦ ਵਿਚੋਂ ਜੋ ਆਦਮੀ ਹੋਵੇ ॥

**ਮੀਣਾ ਬਜ਼ਾਰ,** ਪੁ:—ਜ਼ਨਾਨਾ ਬਜ਼ਾਰ, ਜੋ ਬਜ਼ਾਰ ਪਾਤਸ਼ਾਹਾਂ ਦੀ ਸੈਲ ਵਾਸਤੇ ਸਜੇ ਅਤੇ ਜਿਸ ਵਿਚ ਥਾਂ ਥਾਂ ਦੀਆਂ ਅਜਬ ਵਸਤਾਂ ਰਖੀਆਂ ਹੋਣ ॥

**ਮੀਣੀ,** ਸ:—ਜਿਸ ਗਊ ਦੇ ਸਿੰਗ ਹਿਠਾਂਹ ਨੂੰ ਮੁੜੇ ਹੋਣ।

**ਮੀਤ,** ਪੁ:—ਮਿਤ੍ਰ, ਦੋਸਤ, ਸੱਜਣ ॥

**ਮੀਤਾਂ,** ਪੁ:—ਮੁਸਲਮਾਨ ਫਕੀਰਾਂ ਦਾ ਇਕ ਕਾਠ ਦਾ ਭਾਂਡਾ ॥

**ਮੀਂਧੀ,** ਸ:—'ਮਾਂਹਦੀ' ਵੇਖੋ ॥

**ਮੀਨ,** ਸ:—ਮੱਛੀ, ਇਕ ਰਾਸ ॥

**ਮੀਨ ਮੇਖ,** ਸ:—ਹੇਰਫੇਰ, ਫਰਕ, ਹੁੱਜਤ (ਕਰਨਾ) ॥

**ਮੀਨਾਕਾਰ,** ਪੁ:—ਮੀਨਾਕਾਰੀ ਕਰਨ ਵਾਲਾ ॥

**ਮੀਨਾਕਾਰੀ,** ਸ:—ਸੋਨੇ ਚਾਂਦੀ ਉੱਤੇ ਰੰਗ ਦਾ ਕੰਮ, ਗੁਲਕਾਰੀ ॥

**ਮੀਮਾ,** ਪੁ:—ਛੋਟਾ ਵੱਛਾ, ਨਿੱਕਾ ਬਾਲਕ (ਪਿਆਰ ਦਾ ਬਚਨ)।

**ਮੀਮੀ,** ਸ:—ਛੋਟੀ ਵੱਛੀ, ਨਿੱਕੀ ਕੁੜੀ, ਨਿੱਕੀ ਬਕਰੀ, ਗਊ, ਤੀਵੀਂ ਦਾ ਥਣ ਜਾਂ ਮੰਮੀ (ਬਾਲਾਂ ਦੀ ਬੋਲੀ) ॥

**ਮੀਰ,** ਪੁ:-ਸਰਦਾਰ, ਪੈਂਚ, ਸੱਯਦ, ਮਿਰਾਸੀ ॥ ਸ:-ਕੌਡਾਂ ਦਾ ਢੇਰ ਜੋ ਕਈਆਂ ਖੇਡਾਂ ਵਿੱਚ ਫੁੰਡਣ ਦਾ ਨਿਸ਼ਾਨਾ ਹੁੰਦਾ ਹੈ ॥

**ਮੀਰ ਸ਼ਕਾਰ,** ਪੁ:-ਸ਼ਕਾਰ ਵਾਲੇ ਜਨੌਰਾਂ ਦਾ ਰਾਖਾ, ਵੱਡਾ ਸ਼ਕਾਰੀ ।

**ਮੀਰ ਸ਼ਕਾਰਣ**
**ਮੀਰ ਸ਼ਕਾਰੀ** } ਸ:—ਮੀਰ ਸ਼ਕਾਰ ਦੀ ਵਹੁਟੀ ।

**ਮੀਰ ਜਾਦਾ,** ਪੁ:
**ਮੀਰ ਜਾਦੀ,** ਸ: } ਅਮੀਰ ਦੀ ਉਲਾਦ, ਮਿਰਾਸੀ ॥

**ਮੀਰ ਬਹਿਰ,** ਪੁ:—ਘਾਟ ਦਾ ਦਰੋਗਾ, ਬੇੜ੍ਹਿਆਂ ਦਾ ਅਫ਼ਸਰ ॥

**ਮੀਰ ਬਹਿਰੀ,** ਸ:—ਘਾਟ ਦਾ ਮਸੂਲ, ਘਾਟ ਜਾਣ ਦਾ ਭਾੜਾ ॥

**ਮੀਰ ਮੁਨਸ਼ੀ,** ਪੁ:-ਸਰਕਾਰ ਦੇ ਫ਼ਾਰਸੀ ਜਾਂ ਉਰਦੂ ਦਫ਼ਤਰ ਦਾ ਵੱਡਾ ਅਫ਼ਸਰ, ਵੱਡਾ ਸਕੱਤ੍ਰ ॥

**ਮੀਰਾਂ,** ਪੁ:—ਸਰਦਾਰ, ਪਾਤਸ਼ਾਹ, ਰੱਬ, ਮੁਹੰਮਦ ਸਾਹਿਬ ॥

**ਮੀਰਾਸਣ**
**ਮੀਰਾਸੀ** } 'ਮਰਾਸਣ' ਵੇਖੋ

**ਮੀਰੀ,** ਪੁ:, ਸ: -ਖੇਡ ਵਿੱਚ ਜੋ ਮੋਹਰੇ ਰਹਿ ਮੀਰ ਨੂੰ ਜੋ ਪਹਿਲੇ ਛੂੰਹੇ, ਸੁਗਾਵੀ ਮਨੁੱਖ, ਪਿੱਠ ਦੀ ਹੱਡੀ ਦੀ ਮਿੱਝ ॥

**ਮੀਲ,** ਪੁ:—ਪੌਣਾ ਕੁ ਕੋਹ, ੧੭੬੦ ਗਜ਼ ਦੀ ਦੂਰੀ ॥



**ਮੁਅੱਲਮ,** ਪੁ:—ਉਸਤਾਦ, ਪੜ੍ਹਾਉਣ ਵਾਲਾ ॥

**ਮੁਅੱਲਮੀ,** ਸ:—ਮੁਅੱਲਮ ਦਾ ਕੰਮ ਜਾਂ ਦਰਜਾ ॥

**ਮੁਆਵਜ਼ਾ**
**ਮੁਆਤਾ**
**ਮੁਅੱਤਾ** } ਪੁ:—'ਮਵਾਜ਼ਾ' ਵੇਖੋ ॥

**ਮੁਆਫ਼ਕ**
**ਮੁਆਮਲਾ** } 'ਮਾਫ਼ਕ' ਅਤੇ 'ਮਾਮਲਾ' ਵੇਖੋ ॥

**ਮੁਸ਼ਕ,** ਸ:—ਬੋ, ਗੰਧ, ਮਹਿਕ, ਨਿਸ਼ਾਨੀ ॥

**ਮੁਸ਼ਕ ਅੰਬਰ,** ਪੁ:—ਕਸਤੂਰੀ ॥

**ਮੁਸ਼ਕ ਕਪੂਰ,** ਪੁ:—ਕਪੂਰ ॥

**ਮੁਸ਼ਕ ਪੈਣਾ (ਣੀ),** ਕ੍ਰਿ:-ਬੀਮਾਰੀ ਫੈਲਣੀ, ਜੁਆਨੀ ਚੜ੍ਹਨ ਲਗਣੀ (ਪਸ਼ੂਆਂ ਨੂੰ) ॥

**ਮੁਸ਼ਕ ਬੇਦ,** ਪੁ:—ਬੇਦ ਮੁਸ਼ਕ ॥

**ਮੁਸ਼ਕ ਮਾਰੀ ਜਾਣੀ,** ਕ੍ਰਿ: -ਸੁੰਘਣ ਦੀ ਤਾਕਤ ਨਾ ਰਹਿਣੀ ॥

**ਮੁਸਕਣ,** ਪੁ:
**ਮੁਸਕੀ,** ਸ: } ਕਾਲਾ (ਘੋੜਾ ਆਦਿਕ), ਇੱਕ ਖੁਸ਼ਬੂਦਾਰ ਫੈਲ ।

**ਮੁਸ਼ਕਣਾ,** ਕ੍ਰਿ:—ਮੁਸ਼ਕ ਹੋਣੀ, ਮੁਸ਼ਕ ਛੱਡਣੀ, ਵਧਣਾ ਫੁੱਲਣਾ, ਸੋਭਾ ਹੋਣੀ, ਜੁਆਨੀ ਚੜ੍ਹਨ ਲਗਣੀ ॥

**ਮਸ਼ਕਣੀ,** ਸ:—ਹਿੰਗ ॥

**ਮੁਸ਼ੱਕਤ,** ਸ:—ਮਿਹਨਤ, ਜਤਨ, ਪੌਰਸ਼, ਔਖ ॥

**ਮੁਹਾਉਣਾ,** ਕ੍ਰਿ:—ਲੁਟਾਉਣਾ, ਲੁੱਟੇ ਜਾਣਾ।

**ਮੁਹਾਉਰਾ,** ਪੁ:—ਬੋਲਣ, ਵਾਦੀ, ਰੀਤ (ਪੈਣਾ) ਦਸਤੂਰ, ਖਾਸ ਅਰਥਾਂ ਵਾਲਾ ਬਚਨ॥

**ਮੁਹਾਣਾ,** ਪੁ:—ਮੂੰਹ, ਜਹਾਜ਼ ਦਾ ਸਿਰਾ, ਨਦੀ ਦਾ ਨੱਕ, ਮਲਾਹ॥

**ਮੁਹਾਂਦਰਾ,** ਪੁ:—ਮੂੰਹ, ਚੇਹਰੇ ਦੀ ਬਣਾਵਟ, ਸ਼ਕਲ॥

**ਮੁਹਾਰ,** ਸ:—ਊਠਾਂ ਦੀ ਨਕੇਲ ਦੀ ਰੱਸੀ।

**ਮੁਹਾਰਨਾ,** ਕ੍ਰਿ:—ਗਹਿਣੇ ਚਮਕਾਉਣਾ

**ਮੁਹਾਰਨੀ,** ਸ:—ਮੁੰਡਿਆਂ ਦਾ ਪਹਾੜੇ ਆਦਿਕ ਕਿਸੇ ਮਿਲਕੇ ਇੱਕ ਸੁਰ ਨਾਲ ਪੜ੍ਹਨਾ॥

**ਮੁਹਬਰਾ, ਮੁਹਾਵਰਾ,** ਪੁ:—'ਮੁਹਾਉਰਾ' ਵੇਖੋ।

**ਮੁਹਾਰਾ,** ਪੁ: ਚਰ੍ਹੇ ਦੇ ਦਰਿਆ ਦਾ [illegible] (ਲਾਉਣਾ)।

**ਮੁਹਾਰੀ,** ਪੁ:—ਘਰ ਵਿੱਚ ਰਹਿਣ ਵਾਲ [illegible] ਨਾਰ, ਗਹਿਣੇ ਚਮਕਾਉਣ ਵਾਲੀ [illegible] ਮਨੁੱਖਾਂ ਦੀ ਲੜੀ।

**ਮੁਹਾੜ,** ਸ: ਪਾਸਾ, ਰੁਖ, ਝੁਕਾਉ॥

**ਮੁਹਾੜੀ,** ਸ:—ਬੂਹੇ ਦੇ ਦੋਹਾਂ ਪਾਸਿਆਂ ਦੀ ਕੰਧ।

**ਮੁਹਿੰਮ,** ਸ:—ਫ਼ੌਜ ਦਾ ਕਿਤੇ ਚੜ੍ਹ ਕੇ ਜਾਣਾ, ਬਹੁਤ ਔਖਾ ਕੰਮ, ਕਰਤਬ, (ਮੁਹਿੰਮ ਚਲਾਉਣੀ, ਛੇੜਨਾ)

**ਮੁਹੂਤ, ਮੁਹੂਰਤ,** ਪੁ:—'ਮਹੂਰਤ' ਵੇਖੋ॥

**ਮੁੱਕ, ਮੁੱਕਾ,** ਪੁ:—ਘਸੁੰਨ, ਹੂਰਾ, ਵੱਟੀ ਹੋਈ ਮੁੱਠ, ਘਸੁੰਨ ਦੀ ਮਾਰ॥

**ਮੁੱਕਾ ਉਘੱਰਨਾ,** ਕ੍ਰਿ:—ਮਾਰਨ ਨੂੰ ਮੁੱਕਾ ਵੱਟਣਾ॥

**ਮੁੱਕਾ ਮਾਰਨਾ,** ਕ੍ਰਿ:—ਵੱਟੀ ਹੋਈ ਮੁੱਠ ਦੀ ਸੱਟ ਲਾਉਣੀ॥

**ਮੁਕਟ,** ਪੁ:—ਵਿਆਹ ਦੇ ਵੇਲੇ ਲਾੜ੍ਹੇ ਦੇ ਸਿਰ ਦਾ ਸਿੰਗਾਰ, ਤਾਜ।

**ਮੁੱਕਣਾ,** ਕ੍ਰਿ:—ਢਹਿਣਾ, ਪੂਰਾ ਹੋਣਾ, ਸਮਾਂ ਲੰਘ ਜਾਣਾ, ਨਿਬੜ ਜਾਣਾ, ਦੁਆਲਾ ਨਿਕਲਣਾ, ਪ੍ਰਾਨ ਛੁਟਣਾ॥

**ਮੁੱਕਿਆ ਹੋਇਆ,** ਵਿ:—ਮਰਨ ਕਿਨਾਰੇ।

**ਮੁਕਤ, ਮੁਕਤੀ,** ਸ:—ਛੁਟਕਾਰਾ, ਜਨਮ ਮਰਨ ਦੇ ਚੱਕਰ ਤੋਂ ਨਿਕਲਣਾ।

**ਮੁਕਤ,** ਵਿ:—ਜਿਸ ਦੀ ਮੁਕਤੀ ਹੋ ਗਈ ਹੈ, ਬਖਸ਼ਿਆ ਹੋਇਆ

**ਮੁਕਤ ਦਾਤਾ, ਮੁਕਤੀ ਦਾਤਾ,** ਪੁ:—ਮੁਕਤੀ ਦੇਣ ਵਾਲਾ, ਪਰਮੇਸਰ।

**ਮੁਕਤਾ,** ਵਿ:—ਬਹੁਤ, ਬਥੇਰਾ, (ਲਗਾਂ ਤੋਂ ਬਿਨਾ ਅੱਖਰ)

**ਮੁਕੰਦ (ਦਾ),** ਪੁ:—ਬਿਸ਼ਨ ਜੀ, ਪਰਮੇਸਰ, ਇੱਕ ਕੀਮਤੀ ਪੱਥਰ।

**ਮੁਕੰਦ ਬਾਬਰੀ,** ਪੁ:—ਇੱਕ ਠੰਢੀ ਬੂਟੀ।

**ਮੁਕੱਬਾ,** ਪੁ:—ਗੱਤਾ, ਜਿਲਦ ਦਾ ਤਖਤਾ, ਬਹੁਤ ਮੋਟਾ ਕਾਗਜ਼ ॥

**ਮੁਕੱਰ ਜਾਣਾ, ਮੁਕੱਰਣਾ** } ਕ੍ਰਿ:—ਬਚਨ ਪੂਰਾ ਨਾਂ ਕਰਨਾ, ਇਨਕਾਰ ਕਰਨਾ ॥

**ਮੁਕਰਨੀ,** ਸ:—ਇੱਕ ਤਰਾਂ ਦਾ ਬੁਝਾਰਤ ਵਾਲਾ ਛੰਦ ਜਿਸ ਵਿੱਚ ਪਹਿਲੇ ਆਪਣੇ ਪੀਆ ਦੀ ਗੱਲ ਕਰਨੀ ਫੇਰ ਮੁੱਕਰ ਕੇ ਕਿਸੇ ਹੋਰ ਚੀਜ਼ ਵੱਲ ਉਸ ਦਾ ਮਤਲਬ ਲਾ ਦੇਣਾ ।

**ਮੁਕੱਰਰ,** ਵਿ:—ਥਾਪਿਆ ਹੋਇਆ, ਠਹਿਰਾਇਆ ਹੋਯਾ, ਜ਼ਰੂਰੀ (ਹੋਣਾ, ਕਰਨਾ) ॥

**ਮੁਕਰਾਉਣਾ,** ਕ੍ਰਿ:—ਨਾਂਹ ਕਰਾਉਣੀ, ਜਬਾਬ ਦੁਆਉਣਾ ਝੂਠਾ ਸਾਬਤ ਕਰਨਾ, ਰੱਦਣਾ ।

**ਮੁਕਰੇਵਾਂ,** ਪੁ:—ਮੁਕੱਰ ਜਾਣ ਦਾ ਕੰਮ ।

**ਮੁਕਲਾਵਾ,** ਪੁ:—ਵਿਆਹ ਦੇ ਮਗਰੋਂ ਵਹੁਟੀ ਨੂੰ ਘਰ ਲਿਆਉਣ ਦੀ ਰੀਤ ।

**ਮੁਕੱਦਾ,** ਪੁ:—'ਮਕੰਦਾ' ਵੇਖੋ ॥

**ਮੁੱਕੋ,** ਪੁ: ਮੁਕਾ ਵੇਖੋ

**ਮੁਕਾਉਣਾ,** ਕ੍ਰਿ:—ਪੂਰਾ ਕਰਨਾ, ਨਾਂ ਰਹਿਣ ਦੇਣਾ, ਸਭ ਕੁਝ ਖਰਚ ਕਰ ਦੇਣਾ, ਸਾਰਾ ਹੁਦਾਰ ਲਾਹ ਛੱਡਣਾ, ਨਬੇੜਨਾ ।

**ਮੁਕਾਊ,** ਵਿ:—ਮੁਕਣ ਜਾਂ ਮੁਕਾਉਣ ਵਾਲਾ, ਜਿਸ ਦੇ ਮੁੱਕਣ ਦਾ ਡਰ ਹੈ ॥

**ਮੁਕਾਣ,** ਸ:—ਕਿਸੇ ਸਰਬੰਧੀ ਜਾਂ ਸੱਜਨ ਦੇ ਮਰਨ ਤੇ ਦੂਰੋਂ ਚੱਲ ਕੇ ਉਹਦੇ ਘਰ ਭੁਲਉਣ ਜਾਣਾ (ਆਉਣਾ, ਜਾਣਾ) ॥

**ਮੁਕਾਬਲਾ,** ਪੁ:—ਬਰਾਬਰੀ, ਸਾਮ੍ਹਣਾ, ਵਿਰੋਧ, ਮੇਲ, ਟਾਕਰਾ ॥

**ਮੁਕਾਲਖ,** ਸ:—ਅਪਜਸ, ਬਦਨਾਮੀ, ਨਮੋਸ਼ੀ ॥

**ਮੁਕਾਲਾ,** ਪੁ:—ਮੂੰਹ ਕਾਲਾ, ਅਪਜਸ, ਬਦਨਾਮੀ

ਵਿ:—ਜਿਸ ਦੀ ਬਦਨਾਮੀ ਹੋਵੇ, ਨਿਰਲੱਜ ॥

**ਮੁਕਾਲੀ,** ਸ:—ਨਿਰਲਜ, ਚੰਦਰੀ ਰੰਨ, ਗਾੜ ਦੀ ਰੋੜੀ ।

**ਮੁਕਿਆਉਣਾ,** ਕ੍ਰਿ:—ਮੁੱਕੀਆਂ ਮਾਰਨੀਆਂ ॥

**ਮੁੱਕੀ,** ਸ:—ਛੋਟਾ ਮੁੱਕਾ, ਘਸੁੰਨ, ਹੂਰਾ (ਮਾਰਨਾ)

**ਮੁੱਕੀ ਦੇਣੀ,** ਕ੍ਰਿ:—ਮੁੱਕੀਆਂ ਨਾਲ ਗੁੰਨ੍ਹਣਾ (ਆਟਾ) ॥

**ਮੁੱਕੀ ਵੱਟਣੀ,** ਕ੍ਰਿ:—ਮਾਰਨ ਲਈ ਮੁੱਠੀ ਵੱਟਣੀ ।

**ਮੁੱਕੀਆਂ ਮਾਰਨੀਆਂ, ਮੁੱਕੀਆਂ ਲਾਉਣੀਆਂ** } ਕ੍ਰਿ:—ਮੁੱਠੀ ਚਾਪੀ ਕਰਨੀ, ਮੁੱਕੀਆਂ ਨਾਲ ਮਾਰਨਾ ॥

**ਮੁਕੈਸ਼,** ਸ:—ਸੋਨੇ ਜਾਂ ਚਾਂਦੀ ਦੀ ਤਾਰ ॥

**ਮੁਕੈਸ਼ੀ,** ਵਿ:—ਮੁਕੈਸ਼ ਦੇ ਕੰਮ ਵਾਲਾ ॥

**ਮੁਖ,** ਪੁ:—ਮੂੰਹ, ਚੇਹਰਾ ॥

ਵਿ:—ਪਹਿਲਾ ਵੱਡਾ, ਜ਼ਰੂਰੀ ॥

**ਮੁੱਖ,** ਪੁ:—ਬੂਹੇ ਦੀ ਦੋਹੀਂ ਪਾਸੀਂ ਕੰਧ ਦਾ ਬਾਹਰਲਾ ਸਿਰਾ, ਨੁੱਕਰ ।

ਵਿ:—ਵੱਡਾ, ਪਹਿਲਾ, ਜ਼ਰੂਰੀ ॥

**ਮੁਨਸਫ਼ੀ (ਬੀ)**, **ਮੁਨਸਿਫ਼ੀ** } ਸਃ—ਮੁਨਸਫ਼ ਦਾ ਕੰਮ ਜਾਂ ਓਹ ਦੀ ਅਦਾਲਤ, ਨਿਆਂ, ਪੰਚਾਂ ਦਾ ਫ਼ੈਸਲਾ ॥

**ਮੁਨਸਲਿਮ**, **ਮੁਨਸਿਰਮ**, **ਮੁਨਸਿਰਿਮ** } ਪੁਃ-ਪਟਵਾਰੀਆਂ ਦੇ ਉੱਪਰਲਾ ਇੱਕ ਅਫ਼ਸਰ ।

**ਮੁਨਸ਼ੀ**, ਪੁਃ—ਫ਼ਾਰਸੀ ਪੜ੍ਹਿਆ ਹੋਇਆ, ਜੋ ਲਿਖਣ ਦਾ ਕੰਮ ਕਰੇ ॥

**ਮੁਨ੍ਹੇਰ (ਰਾ)**, ਪੁਃ—ਸਵੇਰ ਦਾ ਵੇਲਾ ਜਦੋਂ ਹਨੇਰਾ ਹੁੰਦਾ ਹੈ ।

**ਮੁਨਕਰ**, ਪੁਃ-ਜੋ ਰੱਬ ਨੂੰ ਨਾ ਮੰਨੇ, ਕਾਫ਼ਰ, ਜੋ ਇਨਕਾਰ ਕਰੇ ॥

**ਮੁਨਕਰ ਨਕੀਰ**, ਪੁਃ—ਮੁਰਦੇ ਦੀ ਰੂਹ ਨੂੰ ਪੁੱਛਣ ਗਿੱਛਣ ਵਾਲੇ ਫ਼ਰਿਸ਼ਤੇ (ਕਬਰ ਵਿਚ) ।

**ਮੁਨੱਕਾ**, ਪੁਃ—'ਮਨੱਕਾ' ਵੇਖੋ ।

**ਮੁੰਨਣਾ**, ਕ੍ਰਿਃ—ਉਸਤਰੇ ਨਾਲ ਜੜ੍ਹੋਂ ਵਾਲ ਲਾਹੁਣੇ ਕਿ ਹੇਠਲੀ ਥਾਂ ਸਾਫ਼ ਨਿਕਲ ਆਵੇ ਰੋਡਾ ਬਣਾਉਣਾ, ਛਲਣਾ ॥

**ਮੁਨਵਾਉਣਾ**, ਕ੍ਰਿਃ-ਮੁੰਨਣ ਦਾ ਕੰਮ ਕਰਾਉਣਾ ॥ ਧੋਖਾ ਖਾ ਲੈਣਾ ।

**ਮੁਨਵਾਈ**, ਸਃ-ਮੁੰਨਣ ਦੀ ਮਜ਼ੂਰੀ ॥

**ਮੁੰਨਾ**, ਪੁਃ—ਚਰਖੇ ਜਾਂ ਵੇਲਣੇ ਨੂੰ ਸਹਾਰਾ ਦੇਣ ਵਾਲੀ ਖੜੀ ਲੱਕੜੀ, ਹਲ ਦਾ ਹੱਥਾ
ਵਿਃ-ਮੋਨਾ (ਮੁੰਨਾ ਕੇਸ) ॥

**ਮੁਨਾਉਣਾ**, **ਮਨਾਈ** } 'ਮੁਨਵਾਉਣਾ' 'ਮੁਨਵਾਈ' ਵੇਖੋ ।

**ਮੁਨਾਸਬ**, ਵਿਃ-ਠੀਕ, ਜੋਗ, ਵਾਜਬ, ਜੋ (ਕੰਮ) ਕਰਨਾ ਚਾਹੀਦਾ ਹੈ ॥

**ਮੁਨਾਫ਼ਿਕ**, ਪੁਃ-ਕਾਫ਼ਰ, ਪਖੰਡੀ, ਬੇਈਮਾਨ

**ਮੁਨਾਰਾ**, ਪੁਃ-ਬਹੁਤ ਉੱਚਾ ਥੰਮ੍ਹਾ ਜਿਸ ਦੀ ਉਚਾਈ ਘੇਰੇ ਤੋਂ ਬਹੁਤ ਵੱਧ ਹੋਵੇ, ਬੁਰਜ, ਫ਼ਾਸਲੇ ਦਾ ਨਿਸ਼ਾਨ ।

**ਮੁਨਾਲ**, ਪੁਃ-ਹੁੱਕੇ ਦੀ ਨੜੀ ਦੀ ਟੂਟੀ, ਤਲਵਾਰ ਦੇ ਮਿਆਨ ਦੇ ਮੂੰਹ ਉੱਤੇ ਚਾਂਦੀ ਦਾ ਕੰਮ

**ਮੁਨਿਆਰ (ਰਾ)**, ਪੁਃ-ਸ਼ੀਸ਼ੇ ਮੋਤੀ ਬਣਾਉਣ ਤੇ ਵੇਚਣ ਵਾਲਾ ।

**ਮੁਨਿਆਰੀ**, ਸਃ-ਮੁਨਿਆਰ ਜਾਤ ਦੀ ਤੀਵੀਂ ।
ਵਿਃ-ਮੁਨਿਆਰ ਦਾ ॥

**ਮੁਨੀ**, ਪੁਃ-ਸੰਤ, ਮਹਾਤਮਾ, ਗਿਆਨ ਵਾਨ ॥

**ਮੁੰਨੀ**, ਸਃ—ਨਿੱਕੀ ਜਿਹੀ ਕੁੜੀ, ਛੋਟਾ ਮੁੰਨਾ ਕਿੱਲੀ ॥

**ਮੁਨੀਸ਼**, **ਮੁਨੀਸ਼ਰ** } ਪੁਃ—ਵਡਾ ਮੁਨੀ, ਤਪੱਸੀ, ਮਹੰਤ ॥

**ਮੁਫ਼ਤ**, **ਮੁਫ਼ਤੀ** } ਕ੍ਰਿਃ, ਵਿਃ—ਮੁੱਲ ਦਿੱਤੇ ਬਿਨਾ, ਸੈਂਤ ਦੀ, ਐਵੇਂ, ਬੇ ਫ਼ੈਦਾ ॥

**ਮੁਫ਼ਤ ਖੋਰਾ**, ਪੁਃ, **ਮੁਫ਼ਤ ਖੋਰੀ**, ਸਃ } ਜੋ ਦੂਜੇ ਦੇ ਸਿਰ ਤੇ ਨਿਰਬਾਹ ਕਰੇ ॥

**ਮੁਫ਼ਤ ਖੋਰੀ**, ਸਃ—ਦੂਜੇ ਦੇ ਸਿਰ ਤੇ ਰਹਿਣਾ, ਬੇਕਾਰੀ ।

**ਮੁਫ਼ਤ ਵਿੱਚ ਕੰਮ ਕਰਾਉਣਾ**, ਕ੍ਰਿਃ-ਮਜ਼ੂਰੀ ਨਾ ਦੇਣੀ ॥

**ਮੁਫ਼ਤੀ,** ਪੁ:—ਸ਼ਰ੍ਹਾ ਦਾ ਹੁਕਮ ਦੱਸਣ ਵਾਲਾ ਹਾਕਮ (ਕਾਜ਼ੀ ਦੇ ਥੈਨ) ॥

**ਮੁਫ਼ੀਦ,** ਵਿ:—ਫ਼ੈਦਾ ਕਰਨ ਵਾਲਾ, ਲਾਭ ਦਾਇਕ ॥

**ਮੁਬਾਰਕ** } ਵਿ: ਭਾਗਾਂ ਵਾਲਾ, ਸੁਲੱਖਣਾ
**ਮੁਬਾਰਖ** } ਸ: —ਵਧਾਈ

**ਮੁਬਾਰਕ ਬਾਦ,** ਪੁ:—ਵਧਾਈ (ਦੇਣਾ) ॥

**ਮੁਮਤਹਿਨ,** ਪੁ:—ਇਮਤਿਹਾਨ ਲੈਣ ਵਾਲਾ ॥

**ਮੁਮਾਰਖੀ,** ਸ:—ਵਧਾਈ, ਇੱਕ ਤਰ੍ਹਾਂ ਦਾ ਮਾਤਾ ਦਾ ਰੰਗ ॥

**ਮੁਮਿਆਈ,** ਸ:—'ਮਮਿਆਈ' ਵੇਖੋ ॥

**ਮੁਮੀਰਾ (ਰੀ),** ਪੁ:, ਸ:—'ਮਮੀਰਾ' ਵੇਖੋ ॥

**ਮੁਮੇਸੀ**
**ਮੁਮੇਸੀਆ** } 'ਮਮਸੀ' ਆਦਿਕ ਵੇਖੋ।

**ਮੁਰਸ਼ਦ,** ਪੁ:—ਪੀਰ, ਗੁਰੂ, ਉਸਤਾਦ। ਕਰੋਬੀ ਮਨੁੱਖ॥

**ਮੁਰਸ਼ਦਿਆਣੀ,** ਸ:—ਮੁਰਸ਼ਦ ਦੀ ਘਰ ਵਾਲੀ।

**ਮੁਰਸ਼ਦੀ,** ਸ:—ਮੁਰਸ਼ਦ ਦਾ ਕੰਮ, ਜਾਂ ਦਰਜਾ, ਪੀਰੀ।

**ਮੁਰਹੈਲ,** ਪੁ:—ਮੋਹਰੀ, ਆਗੂ, ਮੁਖੀਆ, ਸਰਦਾਰ ॥

**ਮੁਰਕ,** ਸ:—ਇੱਕ ਤਰ੍ਹਾਂ ਦਾ ਘਾਹ ॥

**ਮੁਰਕਣਾ,** ਕ੍ਰਿ:—ਟੁੱਟਣਾ, ਤੋੜਨਾ, ਕੱਚੀ ਸ਼ੈ ਦਾ ਭੱਜ ਜਾਣਾ ॥

**ਮੁਰਕਾਉਣਾ,** ਕ੍ਰਿ:—ਤੋੜਨਾ, ਕੱਚੀ ਸ਼ੈ ਨੂੰ ਟੁਟਣ ਦੇਣੀ ॥

**ਮੁਰਕੀ,** ਸ:—ਕੰਨ ਦਾ ਛੋਟਾ ਗਹਿਣਾ, ਇੱਕ ਤਰ੍ਹਾਂ ਦੀ ਬਾਲੀ।

**ਮੁਰਗ**
**ਮੁਰਗਾ** } ਪੁ:—ਮਸ਼ਹੂਰ ਜਨੌਰ, ਕੁੱਕੜ।

**ਮੁਰਗਾਈ**
**ਮੁਰਗਾਬੀ** } ਸ:—ਇੱਕ ਪਾਣੀ ਦਾ ਪੰਖੇਰੂ ॥

**ਮੁਰਗੀ,** ਸ:—ਮੁਰਗ ਦੀ ਮਦੀਨ, ਕੁੱਕੜੀ ॥

**ਮੁਰਦਾਰ,** ਪੁ:—ਮੁਰਦੇ ਦਾ ਸਰੀਰ, ਲੋਥ।

**ਮੁਰਝਾਉਣਾ,** ਕ੍ਰਿ:—ਕੁਮਲਾ ਜਾਣਾ, ਸੁਕਣਾ, ਹਾਲ ਆਖਿਲ ਨਾ ਰਹਿਣਾ।

**ਮੁਰੰਡੀ,** ਪੁ:—'ਮਰੂੰਡਾ' ਵੇਖੋ ॥

**ਮੁਰਦਾ,** ਵਿ:, ਪੁ:—ਮੋਇਆ ਹੋਇਆ, ਕਮਜ਼ੋਰ, ਪੁਰਾਣਾ, ਲੋਥ ॥

**ਮੁਰਦਾ ਸੰਗ,** ਪੁ:—ਪੱਥਰ ਵਰਗੀ ਇੱਕ ਤਰ੍ਹਾਂ ਦੀ ਦੁਆ ॥

**ਮੁਰਦਾ ਕਰਨਾ**
**ਮੁਰਦਾ ਬਣਾਉਣਾ** } ਕ੍ਰਿ:—ਮੁਰਦੇ ਦੇ ਵਰਗੀ ਹਾਲਤ ਕਰ ਦੇਣੀ।

**ਮੁਰਦੇ ਦਾ ਮਾਲ,** ਪੁ:—ਸਸਤਾ ਸੌਦਾ ॥

**ਮੁਰਦਾਰ,** ਪੁ:, ਵਿ:—ਮੁਰਦਾ, ਲੋਥ, ਜੋ ਸ਼ੈ ਹਰਾਮ ਹੈ, ਨਿਕੰਮਾ ॥

**ਮੁਰਦਿਆਨ੍ਹ,** ਸ:—ਮੁਰਦੇ ਦੀ ਬਦ ਬੋ ॥

**ਮੁੱਲ ਬਰਦਾ,** ਪੁਃ-ਗੁਲਾਮ, ਗੋੱਲਾ ।

**ਮੁੱਲ ਲੈਣਾ (ਕੋਈ ਚੀਜ਼),** ਕ੍ਰਿਃ-ਖਰੀਦਣਾ।

**ਮੁਲਕ**<br>**ਮੁਲਖ** } ਪੁਃ—ਦੇਸ, ਅਲਾਕਾ, ਰਾਜ

**ਮੁਲਖਾਂ ਦਾ,** ਵਿਃ —ਬਹੁਤ, ਢੇਰ ਸਾਰਾ ।

**ਮੁਲ੍ਹਾ (ਲ੍ਹੋ),** ਪੁਃ-ਦੂਜੇ ਪੰਖੇਰੂਆਂ ਨੂੰ ਫਸਾਉਣ ਵਾਲਾ ਪੰਛੀ, ਨਕਾਰਾ ਆਦਮੀ ।

**ਮੁਲਕੀ**<br>**ਮੁਲਖੀ** } ਵਿਃ—ਆਪਣੇ ਮੁਲਕ ਦਾ, ਦੇਸੀ।

**ਮੁਲਕੀ ਲਾਟ**<br>**ਮੁਲਖੀ ਲਾਟ** } ਪੁਃ—'ਵੈਸਰਾਇ' ਵੇਖੋ।

**ਮੁਲਖਈਆ,** ਪੁਃ—ਮੁਲਖ ਦੇ ਲੋਕ, ਪਰਜਾ ।

**ਮੁਲੱਠੀ,** ਸਃ—ਇਕ ਜੜ੍ਹ ਜੋ ਖੰਘ ਅਤੇ ਰੇਸ਼ੇ ਦੀ ਦਵਾਈ ਹੈ ।

**ਮੁਲਤਾਨ,** ਪੁਃ ਇੱਕ ਮਸ਼ਹੂਰ ਜ਼ਿਲਾ ਅਤੇ ਸ਼ਹਿਰ ।

**ਮੁਲਤਾਨੀ,** ਵਿਃ—ਮੁਲਤਾਨ ਦਾ ॥

**ਮੁਲਤਾਨੀ ਮਿੱਟੀ,** ਸਃ-'ਗਾਚਣੀ' ਵੇਖੋ।

**ਮੁਲੰਮਾ,** ਪੁਃ -ਚਮਕਾਇਆ ਹੋਇਆ, ਸੋਨੇ ਜਾਂ ਚਾਂਦੀ ਦਾ ਪਾਣੀ ਚੜ੍ਹਾਇਆ ਹੋਇਆ । (ਕਰਨਾ) ॥

**ਮੁਲਵਾਣਾ,** ਪੁਃ<br>**ਮੁਲਵਾਣੀ,** ਸਃ } 'ਮੁਲਾਣਾ' 'ਮੁਲਾਣੀ' ਵੇਖੋ।

**ਮੁੱਲਾਂ,** ਪੁਃ—ਮੁਸਲਮਾਨਾਂ ਦੀਆਂ ਮਜ਼ਬੀ ਰਸਮਾਂ ਕਰਾਉਣ ਵਾਲਾ, ਨਮਾਜ਼ ਪੜ੍ਹਾਉਣ ਵਾਲਾ, ਉਸਤਾਦ ॥

**ਮੁੱਲਾਂ ਦੀ ਦੌੜ ਮਸੀਤ ਤਕ,** ਜਿੰਨੀ ਸਮਰਥਾ ਕਿਸੇ ਵਿਚ ਹੋਵੇ ਉਨਾ ਹੀ ਉਹ ਕੰਮ ਕਰ ਸਕਦਾ ਹੈ

**ਮੁਲਾਇਮ,** ਵਿਃ-ਨਰਮ, ਕੋਮਲ, ਨਾਜ਼ਕ ॥
ਸਃ ਮੱਲ੍ਹਮ ॥

**ਮੁਲਾਇਮ ਹੋਣਾ,** ਕ੍ਰਿਃ-ਦਿਲ ਨਰਮ ਹੋਣਾ, ਦੂਜੇ ਦੀ ਗੱਲ ਮੰਨ ਲੈਣਾ ॥

**ਮੁਲਾਇਮੀ,** ਸਃ-ਨਰਮੀ, ਕੋਮਲਤਾਈ, ਨਿਮ੍ਰਤਾ ॥

**ਮੁਲਾਹਜ਼ਾ,** ਪੁਃ—ਲਿਹਾਜ਼, ਆਦਰ ਭਾਉ, ਦੇਖ ਭਾਲ (ਕਰਨਾ)।

**ਮੁਲਾਹਜ਼ੇ ਵਾਲਾ ਆਦਮੀ,** ਪੁਃ—ਜੋ ਸਭ ਨੂੰ ਚਾਹ ਕੇ ਮਿਲੇ ਜਿਸ ਦਾ ਲੋਕ ਲਿਹਾਜ਼ ਕਰਨ।

**ਮੁਲਾਕਾਤ,** ਸਃ—ਮੇਲ, ਦਰਸ਼ਨ, ਇਸਤ੍ਰੀ ਪੁਰਸ਼ ਦਾ ਸੰਗ (ਕਰਨੀ) ।

**ਮੁਲਾਕਾਤ ਬਨਾਉਣੀ,** ਕ੍ਰਿਃ—ਦੋਸਤੀ ਕਰਨਾ, ਪਿਆਰ ਪਾਉਣਾ ॥

**ਮੁਲਾਕਾਤ ਰੱਖਣੀ,** ਕ੍ਰਿਃ—ਕਿਸੇ ਕੋਲ ਜਾਂਦੇ ਆਉਂਦੇ ਰਹਿਣਾ॥

**ਮੁਲਾਕਾਤੀ,** ਪੁਃ-ਮੁਲਾਕਾਤ ਕਰਨ ਵਾਲਾ, ਵਾਕਫ਼, ਮੇਲੀ ॥

**ਮੂੰਹ ਕਾਲਾ ਤੇ ਨੀਲੇ ਪੈਰ,** ਮੁ:—ਦੁਰਗਤ, ਬਹੁਤ ਨਿਰਾਦਰੀ॥

**ਮੂੰਹ ਖੁੱਲ੍ਹ ਜਾਣਾ**
**ਮੂੰਹ ਖੁੱਲ੍ਹਣਾ** } ਕ੍ਰਿ:—ਖਬਰ ਦੀ ਵਾਦੀ ਪੈ ਜਾਣੀ

**ਮੂੰਹ ਖੋਲ੍ਹਣਾ,** ਕ੍ਰਿ: [illegible] ਸਵਾਲ ਜਾਰੀ ਕਰਨਾ।

**ਮੂੰਹ ਚੱਟਣਾ,** ਕ੍ਰਿ:—ਖੁਸ਼ਾਮਦ ਕਰਨਾ, ਵਡਿਆਉਣਾ॥

**ਮੂੰਹ ਚੁੱਕ ਕੇ ਚੱਲਣਾ (ਟੁਰਨਾ),** ਕ੍ਰਿ:—ਬੇਪਰਵਾਹੀ ਨਾਲ ਟੁਰਨਾ।

**ਮੂੰਹ ਚੋਲਣਾ,** ਕ੍ਰਿ:—ਕੁਝ ਖਾਣਾ (ਖੁਸ਼ੀ ਦੇ ਮੌਕੇ ਉੱਤੇ)॥

**ਮੂੰਹ ਜ਼ਬਾਨੀ,** ਵਿ:—ਬੋਲਕੇ ਕਹੀ ਹੋਈ ਗੱਲ (ਲਿਖਕੇ ਨਾ)॥

**ਮੂੰਹ ਜੂਠਾ ਕਰਨਾ,** ਕ੍ਰਿ: ਕੁਝ ਖਾ ਲੈਣਾ।

**ਮੂੰਹ ਟੱਡਣਾ,** ਕ੍ਰਿ:—ਉਬਾਸੀ ਲੈਣਾ, ਮੂੰਹ [illegible] ਲੰਬਾ ਕਰਨਾ।

**ਮੂੰਹ ਟੁੱਟਾ,** ਵਿ:—ਸੜੀਅਲ, ਭੈੜੇ ਸੁਭਾਉ ਵਾਲਾ।

**ਮੂੰਹ ਤੱਕਣਾ,** ਕ੍ਰਿ:—ਹੈਰਾਨ ਹੋਕੇ ਵੇਖਣਾ (ਸੁਦਾਈਆਂ ਵਾਂਗਰ)।

**ਮੂੰਹ ਤੇ,** ਕ੍ਰਿ:, ਵਿ:—ਸਾਮ੍ਹਣੇ, ਰੂ ਬਰੂ।

**ਮੂੰਹ ਤੇ ਹਵਾਈਆਂ ਉੱਡਣੀਆਂ,** ਕ੍ਰਿ: ਘਾਬਰ ਜਾਣਾ।

**ਮੂੰਹ ਤੇ ਲਿਆਉਣਾ (ਲੈ ਆਉਣਾ),** ਕ੍ਰਿ:—ਆਖਣਾ।

**ਮੂੰਹ ਤੋਂ ਲੋਈ ਲਾਹੁਣੀ,** ਕ੍ਰਿ:—ਨਿਲੱਜ ਹੋ ਜਾਣਾ॥

**ਮੂੰਹ ਤੋੜਨਾ,** ਕ੍ਰਿ:—ਕਿਸੇ ਦੀ ਗੱਲ ਨੂੰ ਰੱਦਣਾ।

**ਮੂੰਹ ਦਾ ਕੱਚਾ,** ਕ੍ਰਿ:—ਮੁਲਾਇਮ ਮੂੰਹ ਵਾਲਾ (ਘੋੜਾ)॥

**ਮੂੰਹ ਦਾ ਮਿੱਠਾ,** ਵਿ: ਮਿੱਠਾ ਬੋਲਣ ਵਾਲਾ॥

**ਮੂੰਹ ਦਿਖਾਉਣਾ (ਲੈਣਾ),** ਕ੍ਰਿ:—'ਮੂੰਹ ਵਿਖਾਉਣਾ' ਵੇਖੋ।

**ਮੂੰਹ ਦੀ ਖਾਣੀ,** ਕ੍ਰਿ:—ਦੂਜੇ ਤੋਂ ਹਾਰਨਾ, ਝਾੜ ਪੈਣੀ, ਸਜ਼ਾ ਮਿਲਣੀ॥

**ਮੂੰਹ ਦੇਣਾ,** ਕ੍ਰਿ:—ਨਿਡਰ ਹੋਕੇ ਅੱਗੇ ਆਉਣਾ॥

**ਮੂੰਹ ਧੋ ਛੱਡਣਾ,** ਕ੍ਰਿ:—ਆਸ ਨਾ ਰੱਖਣੀ॥

**ਮੂੰਹ ਨਾ ਮੱਥਾ ਜਿੰਨ ਪਹਾੜੋਂ ਲੱਥਾ,** ਮੁ:—ਖਾਹ ਮਖਾਹ ਭੈੜਾ ਮਨੁੱਖ ਜੋ ਆਪਣੇ ਆਪ ਨੂੰ ਸੋਹਣਾ ਸਮਝੇ।

**ਮੂੰਹ ਨਾਲ ਮੂੰਹ ਜੋੜਨਾ,** ਕ੍ਰਿ:—ਹੌਲੀ ਜਿਹੀ ਗੱਲ ਕਰਨੀ॥

**ਮੂੰਹ ਨਾਲ ਮੂੰਹ ਮਿਲਾਉਣਾ,** ਕ੍ਰਿ:—ਚੁੰਮਣਾ॥

**ਮੂੰਹ ਨੂੰ ਲਹੂ ਲੱਗਣਾ,** ਕ੍ਰਿ:—ਬੁਰੀ ਸ਼ੈ ਜਾਂ ਹਰਾਮ ਦੀ ਕਮਾਈ ਦਾ ਸੁਆਦ ਪੈ ਜਾਣਾ॥

**ਮੂੰਹ ਵਿੱਚ ਪਾਣੀ ਭਰਨਾ,** ਕ੍ਰਿ:—ਬਹੁਤ ਜੇਰਾ ਕਰਨੀ।

**ਮੂੰਹ ਵਿੱਚ ਫਿਰਨਾ,** ਕ੍ਰਿ:—'ਮੂੰਹ ਅੱਗੇ ਫਿਰਨਾ' ਵੇਖੋ॥

**ਮੂੰਹ ਵੇਖਣਾ,** ਕ੍ਰਿ:—ਸ਼ੀਸ਼ੇ ਵਿੱਚ ਆਪਣਾ ਚੇਹਰਾ ਵੇਖਣਾ, ਹਰਾਨ ਜਾਂ ਲਚਾਰ ਹੋ ਕੇ ਤੱਕਣਾ, ਦੂਜੇ ਦੀ ਆਸ ਰੱਖਣੀ।

**ਮੂੰਹ ਵੇਖਦੇ (ਵੇਖਦੇ) ਰਹਿ ਜਾਣਾ,** ਕ੍ਰਿ:—ਕੰਮ ਨਾ ਸਰਨ ਕਰਕੇ ਹਰਾਨ ਹੋ ਜਾਣਾ।

**ਮੂੰਹ ਵੇਖੇ (ਵੇਖੇ) ਦੀ ਪ੍ਰੀਤ,** ਸ:—ਵਿਖਾਵੇ ਦਾ ਲਿਹਾਜ਼ ਜਾਂ ਪਿਆਰ।

**ਮੂੰਹੋਂ ਉਤਰਨਾ**
**ਮੂੰਹੋਂ ਲਾਹੁਣਾ** } ਕ੍ਰਿ:—ਪਰਵਾਹ ਨਾ ਕਰਨੀ, ਰੱਦਣਾ।

**ਮੂੰਹੋਂ ਫੜਨੀ,** ਕ੍ਰਿ:—ਮੂੰਹੋਂ ਨਿਕਲੀ ਗੱਲ ਦੇ [illegible]

**ਮੂੰਹੋਂ ਫੁੱਟਣਾ,** ਕ੍ਰਿ:—ਆਖਣਾ, ਦੱਸਣਾ, ਬਕਣਾ

**ਮੂੰਹੋਂ ਮੂੰਹ,** ਵਿ:—ਮੂੰਹ ਤਕ ਨਕਾਨਕ, ਭਰਪੂਰ

**ਮੂਹਰ**
**ਮੂਹੜ** } ਪੁ:—ਮੂਰਖ, ਬੇ ਅਕਲ

**ਮੂਹੜਾ,** ਪੁ:—ਬਿੰਨਾ, ਕਾਨਿਆਂ ਦੀ ਚੌਕੀ, ਪੰਨੀ ਜਾਂ ਪੱਠੇ ਦਾ ਉਣਿਆ ਹੋਇਆ ਆਸਣ, ਫਿਲ, ਪਸ਼ੂਆਂ ਦਾ ਦੁੱਧ ਘਟ ਜਾਣਾ

**ਮੂਹੜੀ,** ਸ:—ਛੋਟਾ ਮੂਹੜਾ ਜਾਂ ਬਿਨਾ॥

**ਮੂੰਹਾਂ,** ਪੁ:—ਜਿੱਥੋਂ ਦਰਿਆ ਨਿਕਲੇ॥

ਵਿ:—'ਮੂੰਹ' ਵਾਲਾ॥

**ਮੂੰਹੀਂ,** ਸ:—ਅਸਲ, ਜੜ੍ਹ, ਮੂਲ, ਕੁਲ, ਜਿਸ ਤੋਂ ਕੁਲ ਚੱਲੇ, ਮੁਸਲਮਾਨਾਂ ਦੀ ਇੱਕ ਛੋਟੀ ਜਾਤ॥

**ਮੂੰਹੇ,** ਪੁ:—'ਮੂੰਹ' ਵੇਖੋ॥

**ਮੂਹਰ,** ਵਿ:—'ਮੂਰਖ' ਵੇਖੋ।

**ਮੂੰਹੀਂ ਮੂੰਹੀਂ,** ਕ੍ਰਿ. ਵਿ:—ਮੂੰਹ ਸਾਮ੍ਹਣੇ, ਅੱਗੇ॥

**ਮੂੰਗ,** ਪੁ:
**ਮੂੰਗੀ,** ਸ: } 'ਮੂੰਗੀ' ਵੇਖੋ

**ਮੂੰਗ ਫਲੀ,** ਸ:—ਇੱਕ ਫਲੀ ਜਿਸ ਵਿੱਚ ਬਦਾਮਾਂ ਵਰਗੀਆਂ ਗਿਰੀਆਂ ਨਿਕਲਦੀਆਂ ਹਨ।

**ਮੂੰਗਰਾ,** ਪੁ:—'ਮੁਗਰਾ' ਵੇਖੋ।

**ਮੂੰਗਾ,** ਪੁ:—ਇਕ ਸਮੁੰਦਰੀ ਜਨੌਰ ਅਤੇ ਉਹ ਦਾ ਛਿਲਕਾ॥

ਵਿ:—ਮੂੰਗੀ ਦੇ ਰੰਗ ਦਾ, ਕੁਝ ਕੁਝ ਹਰਾ॥

**ਮੂੰਗਾ ਪਾਣੀ,** ਪੁ:—ਪਤਲੀ ਉਬਾਲੀ ਹੋਈ ਦਾਲ॥

**ਮੂੰਗੀ,** ਸ:—'ਮੂੰਗੀ' ਵੇਖੋ॥

**ਮੂਜਬ**
**ਮੂਜਿਬ** } ਵਿ:—ਮੁਤਾਬਕ, ਅਨੁਸਾਰ, ਕਰਕੇ, ਸਬਬ ਤੋਂ।

**ਮੂਜੀ,** ਵਿ:, ਪੁ:—ਦੁਖਦਾਈ, ਨੁਕਸਾਨ ਪੁਚਾਉਣ ਵਾਲਾ, ਸੂਮ॥

**ਮੂੰਜੀ,** ਪੁ:—'ਮੁੰਜੀ' ਵੇਖੋ।

**ਮੇਊਂ**, ਪੁ:—ਮਲਾਹ, ਬੇੜੀ ਚਲਾਉਣ ਵਾਲਾ ॥

**ਮੇਉਣਾ**, ਕ੍ਰਿ:—ਵਿਚ ਆ ਸਕਣਾ, ਸਮਾਉਣਾ ॥

**ਮੇਉਣੀ**, ਸ:—ਮਲਾਹਾਂ ਦੀ ਜ਼ਾਤ ਦੀ ਜ਼ਨਾਨੀ ॥

**ਮੇਉੜਾ**, ਪੁ:—ਗੁਰੂ ਦਾ ਪਰੋਹਤ।

**ਮੇਉੜੀ**, ਸ:—ਗੁਰੂ ਦੇ ਪਰੋਹਤ ਦੀ ਤੀਵੀਂ ਜਾਂ ਧੀ ॥

**ਮੇਆਦ**, ਸ:—'ਮਿਆਦ' ਵੇਖੋ ॥

**ਮੇਸਾ**, ਵਿ:—'ਮੌਸਲਾ' ਵੇਖੋ ॥

**ਮੇਸ਼ਾ**, ਪੁ:—ਭੇਡ ਦਾ ਜੰਮ ਕਮਾ ਕੇ ਰੰਗਿਆ ਹੋਇਆ, ਕੰਬਲ ॥

**ਮੇਹਣਾ**, ਪੁ:—ਖਿਝਾਣ, ਸਾੜ, ਚੁੱਭਵੀਂ ਗੱਲ (ਬੋਲਾ ਮਾਰਨਾ) ॥

**ਮੇਹਦਾ**, ਪੁ:—ਢਿੱਡ ਦੇ ਜਿਸ ਹਿੱਸੇ ਵਿਚ ਖਾਧਾ ਪੀਤਾ ਪੈਂਦਾ ਹੈ ॥

**ਮੇਹਲਣਾ**, ਕ੍ਰਿ:—ਸੁਖ ਕੱਟਣਾ, ਆਰਾਮ ਨਾਲ ਰਹਿਣਾ ॥

**ਮੇਹੜ**, ਸ:—ਗਾਹ ਪਾਉਣ ਵਾਲੇ ਪਸ਼ੂ, ਬਲਦਾਂ ਦੀ ਕਤਾਰ (ਪਾਉਣੀ) ॥

**ਮੇਖ**, ਸ:—ਕਿੱਲ, ਕੋਕਾ, ਖੂੰਟੀ, ਇਕ ਰਾਸ ॥

**ਮੇਖਲੂ**, ਪੁ:—ਹਥੌੜਾ, ਮੁੰਗਲਾ, ਮੇਖ ਠੋਕਣ ਵਾਲੀ ਲਕੜ ॥

**ਮੇਖੀ**, ਵਿ:—ਮਸਤੀ ਪਾਣ ਦੀ ਮੇਖ ਦਲ ਖੇਤਾ (ਰੁਖਯਾ)॥

**ਮੇਖਲੀ**, ਪੁ:—ਡੰਗਰਾਂ ਨੂੰ ਕੰਨੇ ਬੰਨ੍ਹਣ ਵਾਲਾ ਰੱਸਾ ।

**ਮੇਗਜ਼ੀਨ**, ਸ:—ਗੁਦਾਮ, ਬਰੂਦ ਖਾਨਾ, ਖਾਸ ਵਕਤ ਛਪਣ ਵਾਲਾ ਰਸਾਲਾ ॥

**ਮੇਂਗਣ**, **ਮੇਂਗਣੀ**, ਸ:—ਭੇਡਾਂ ਬਕਰੀਆਂ ਚੂਹਿਆਂ ਦਾ ਮੈਲਾ ॥

**ਮੇਘ**, ਪੁ:—ਬੱਦਲ, ਬਰਸਾਤ ਦਾ ਇਕ ਰਾਗ, ਜੁਲਾਹਿਆਂ ਦੀ ਇਕ ਜ਼ਾਤ ਜੋ ਨੀਚ ਸਮਝੀ ਜਾਂਦੀ ਹੈ ॥

**ਮੇਘਟ**, **ਮੇਘਟ**, ਵਿ:—ਜਿਸ ਪਸ਼ੂ ਦੀ ਪੂਛ ਚਿੱਟੀ ਬਗੈਰੀ ਹੋਵੇ ।

**ਮੇਘਲਾ**, ਪੁ:—ਮੇਘ, ਬੱਦਲ ॥

**ਮੇਚ**, ਪੁ:—ਮਾਪ, ਮਿਣਤੀ ।
ਸ:—'ਮੇਜ਼' ਵੇਖੋ ।

**ਮੇਚਕਣਾ**, **ਮੇਚਕਾ**, **ਮੇਚਕੁਣਾ**, ਪੁ:—ਇੱਕ ਕੀੜਿਆਂ ਵਾਲੀ ਬੂਟੀ।

**ਮੇਚਣਾ**, ਕ੍ਰਿ:—ਮਿਣਨਾ, ਮਾਪਣਾ, ਮਿਲਾ ਕੇ ਵੇਖਣਾ ॥

**ਮੇੱਚਾ**, ਪੁ:—ਮਾਪ, ਮਿਣਤੀ ।

**ਮੇਜ਼**, ਸ:—ਲਿਖਣ ਜਾਂ ਬੈਠਣ ਵਾਲੀ ਚੌਕੀ ।

**ਮੇਜਰ**, ਪੁ:—ਕਪਤਾਨ ਤੋਂ ਉਤਲਾ ਫ਼ੌਜੀ ਅਫ਼ਸਰ ॥

**ਮੇਟਣਾ**, ਕ੍ਰਿ:—ਬੁਝਾਉਣਾ, ਮਲ ਜਾਂ ਫਿਲ ਮਿਟਾਉਣਾ, ਹਟਾਉਣਾ ॥

ਮੰਡਕ
ਮੈਂਡੁਕ } ਪੁ:—ਡੱਡੂ ॥

ਮੈਂਡੁਕੀ, ਸ:—'ਮੀਂਡੁਕੀ' ਵੇਖੋ ॥

ਮੇਢਾ (ਮੇਂਢਾ), ਪੁ:
ਮੇਢੀ (ਮੇਂਢੀ), ਸ: } ਛੇਲੂ ਅਤੇ ਉਸ ਦੀ ਮ-ਦੀਨ ॥

ਮੇਢੀ, ਸ:—'ਮੀਢੀ' ਵੇਖੋ ।

ਮੇਤਰਾ, ਪੁ:
ਮੇਤਰੀ, ਸ: } 'ਮੇਹਤਰਾ' ਵੇਖੋ ।

ਮੇਤੇ
ਮੇਤੋਂ } ਪੜ: ਮੇਰੇ ਪਾਸੋਂ, ਮੈਥੋਂ ॥

ਮੇਥਰਾ (ਮੇਥੇ), ਪੁ:
ਮੇਥਰੀ (ਥੀ), ਸ: } ਇੱਕ ਮਸ਼ਹੂਰ ਗਰਮ ਸਾਗ ॥

ਮੇਥੋਂ, ਪੜ:—ਮੈਥੋਂ, ਮੇਥੋਂ, ਮੇਰੇ ਕੋਲੋਂ ॥

ਮੇਦਨੀ, ਸ:—ਧਰਤੀ, ਲੋਕਾਂ ਦਾ ਕੱਠ, ਜਾਨੀਆਂ ਦੀ ਭੀਰ ।

ਮੇਦਾ, ਪੁ:—ਇੱਕ ਬੂਟਾ, ਨਾਲੇ 'ਮੈਦਾ' ਵੇਖੋ ।

ਮੇਦਾ ਲੋਥ, ਸ:—ਮੇਦੇ ਦਾ ਸੱਕ ਅਤੇ ਲਕੜੀ ॥

ਮੇਂਧੀ, ਸ:—ਇੱਕ ਬੂਟਾ, 'ਮਹਿੰਦੀ' ਵੇਖੋ ।

ਮੇਪ
ਮੇਪੁ } ਪੁ:—ਮਾਪ, ਮਾਪਣ ਵਾਲਾ ਭਾਂਡਾ ।

ਮੇਮ, ਸ:—ਅੰਗ੍ਰੇਜ਼ ਕੌਮ ਦੀ ਤੀਮਤ, ਫਰੰਗਣ ॥

ਮੇਮਨਾ, ਪੁ:
ਮੇਮਨੀ, ਸ: } ਬਕਰੀ ਦਾ ਬੱਚਾ, ਭੋਲਾ ਮਨੁੱਖ ॥

ਮੇਰ ਤੇਰ, ਪੁ:—ਦੁਜਾਇਗੀ, ਵਿਤਕਰਾ (ਕਰਨਾ) ॥

ਮੇਰਾ, ਪੜ:—ਬੋਲਣ ਵਾਲੇ ਦਾ ਆਪਣਾ ॥

ਮੇਰੁ, ਸ:—ਜਿਸ ਮਣਕੇ ਵਿੱਚ ਮਾਲਾ ਦੇ ਦੋਵੇਂ ਸਿਰੇ ਜੁੜਨ, ਪੈਂਚ, ਸਰਦਾਰ ॥

ਮੇਰੂ, ਪੁ:—ਇੱਕ ਰੁੱਖ, ਹੁੱਕੇ ਦੀ ਨੜੀ ਜਿਸ ਉੱਤੇ ਚਿਲਮ ਟਿਕਦੀ ਹੈ ।

ਮੇਲ, ਪੁ:—ਦੋਸਤੀ, ਮੁਲਾਕਾਤ, ਪਿਆਰ, ਜੋੜ, ਇਕਠ, ਏਕਾ, ਸਾਂਝ, ਹਾਣ, ਮੇਚ, ਕਿਸਮ, ਮੁਕਾਬਲਾ ॥

ਮੇਲ ਆਉਣਾ, ਕ੍ਰਿ:—ਵਿਆਹ ਕਾਜ ਵਿੱਚ ਸਰਬੰਧੀਆਂ ਅਤੇ ਸੱਜਣਾਂ ਦਾ ਇਕੱਠਾ ਹੋਣਾ ॥

ਮੇਲ ਗੇਲ
ਮੇਲ ਜੋਲ
ਮੇਲ ਮਿਲਾਪ } ਪੁ:—ਸੰਗਤ, ਸਾਂਝ, ਸਰਬੰਧ, ਪ੍ਰੇਮ (ਹੋਣਾ, ਕਰਨਾ) ॥

ਮੇਲ ਮਿਲਣਾ, ਕ੍ਰਿ:—ਇੱਕੋ ਜੇਹਿਆਂ ਦੀ ਕੱਠ ਹੋਣਾ ।

ਮੇਲ੍ਹਣਾ, ਕ੍ਰਿ:—'ਮੇਹਲਣਾ' ਵੇਖੋ ॥

ਮੇਲਣ, ਸ:—ਮੇਲ ਆਈ ਹੋਈ ਤੀਮਤ, ਸਹੇਲੀ, ਮਾਸ਼ੂਕ ।

ਮੇਲ੍ਹਣਾ
ਮੇਲਣਾ } ਕ੍ਰਿ:—ਇਕੱਠਾ ਕਰਨਾ, ਜੋੜਨਾ, ਇਕ ਦੂਜੇ ਦੀ ਦੋਸਤੀ ਕਰਾ ਦੇਣੀ, ਮੁਕਾਬਲਾ ਕਰਨਾ, ਵੱਟਣਾ (ਰੱਸਾ), ਦੁੱਧ ਚੋਣਾ (ਗਊ ਨੂੰ), ਗੱਭਣ ਕਰਾਉਣਾ (ਘੋੜੀ ਨੂੰ) ।

**ਮੈਲਾ,** ਵਿ:—ਜਿਸ ਵਿੱਚ ਮੈਲ ਹੋਵੇ, ਗੰਦਾ, ਨਿਕੰਮਾ (ਹੋਣਾ, ਕਰਨਾ)॥

ਪੁ:—ਗੰਦ, ਵਿਸ਼ਟਾ, ਲਹੂ॥

**ਮੈਇਲ,** ਪੁ:—ਇੱਕ ਤਰਾਂ ਦੀ ਹਲਦੀ॥

**ਮੈਂਗੀਪਾ,** ਪੁ:—ਸ਼ੂਰੂ ਲਪ ਦਲ ਦਾ ਇੱਕ ਢੰਗ (ਕਰਨਾ)॥

**ਮੋਹ,** ਪੁ:—ਪਿਆਰ, ਪ੍ਰੇਮ (ਕਰਨਾ, ਪੈਣਾ) ਲਗਾਓ, ਦੁਨੀਆਂ ਦੀ ਲਗਨ॥

**ਮੋਹ ਜਾਲ,** ਪੁ: } ਸੰਸਾਰ ਦੇ ਝੂਠੇ ਪਦਾਰਥਾਂ
**ਮੋਹ ਮਾਯਾ,** ਸ: } ਦੀ ਚਾਹ ਜੋ ਜੀਵ ਨੂੰ ਲਗੀ ਹੋਈ ਹੈ॥

**ਮੋਹ ਲੈਣਾ,** ਕ੍ਰਿ:—ਕਿਸੇ ਦਾ ਦਿਲ ਆਪਣੀ ਵੱਲ ਖਿੱਚ ਲੈਣਾ॥

**ਮੋਹਗਤ,** ਵਿ:—ਗੰਢਾਂ ਵਾਲਾ॥

**ਮੋਹਨ,** ਪੁ:—ਪਿਆਰਾ, ਪ੍ਰੀਤਮ, ਕ੍ਰਿਸ਼ਨ ਮਹਾਰਾਜ।

**ਮੋਹਣਾ,** ਕ੍ਰਿ:—'ਮੋਹ ਲੈਣਾ' ਵੇਖੋ॥

**ਮੋਹਨੀ,** ਸ:, ਵਿ:—ਮੋਹ ਲੈਣ ਵਾਲੀ, ਸੁੰਦਰ ਇਸਤ੍ਰੀ॥

ਸ:—ਸੁੰਦਰ ਇਸਤ੍ਰੀ, ਮੋਹ ਲੈਣ ਦੀ ਤਾਕਤ, ਜਾਦੂ॥

**ਮੋਹਨੀ ਸੂਰਤ,** ਸ:—ਮੋਹਣੀ ਸ਼ਕਲ ਜਾਂ ਮੂੰਹ।

**ਮੋਹਨੀ ਮੰਤ੍ਰ,** ਪੁ:—ਜਿਸ ਮੰਤ੍ਰ ਨਾਲ ਕਿਸੇ ਦਾ ਮਨ ਮੋਹਿਆ ਜਾਵੇ।

**ਮੋਹਰ,** ਸ:—ਨਿਸ਼ਾਨ, ਛਾਪ, ਠੱਪਾ (ਲਾਉਣੀ) ਇੱਕ ਸੋਨੇ ਦਾ ਸਿੱਕਾ, ਅਗਲਾ ਹਿੱਸਾ।

**ਮੋਹਰ ਛਾਪ,** ਸ:—ਨਿਸ਼ਾਨ, ਸਰਕਾਰੀ ਠੱਪਾ॥

**ਘਰ ਨੂੰ ਮੋਹਰ ਛਾਪ ਲਾਉਣੀ,** ਕ੍ਰਿ:—ਮਾਲ ਸਮੇਤ ਘਰ ਜ਼ਬਤ ਕਰ ਲੈਣਾ॥

**ਮੋਹਰਲਾ,** ਵਿ:—ਸਭ ਤੋਂ ਅਗਲਾ, ਪਹਿਲਾ, ਸਾਮ੍ਹਣੇ ਦਾ।

**ਮੋਹਰਾ,** ਪੁ:—ਨਰਦ ਗੋਟ ਅਸਲ 'ਹੰਸ', ਜਾਗਤ ਖੇਡਣ ਦਾ ਗੀਟਾ, ਜ਼ਹਿਰ॥

**ਮੋਹਰੀ,** ਵਿ:—ਮੋਹਰ ਦਾ, ਖਰਾ (ਸੋਨਾ)॥

ਪੁ: ਮੋਹਰਲਾ ਆਦਮੀ, ਆਗੂ॥

ਸ:—ਤੋਪ ਦਾ ਮੂੰਹ, ਕੁੜਤੇ ਦੀ ਬਾਂਹ ਦਾ ਸਿਰਾ, ਪਜਾਮੇ ਦੀ ਲੱਤ ਦਾ ਸਿਰਾ, ਗਊ ਦਾ ਰੱਸਾ, ਗਊ ਮਹਿੰ ਘੋੜਾ ਆਦਿਕ ਜੋ ਧੀ ਦੇ ਦਾਜ ਵਿੱਚ ਦਿੱਤਾ ਜਾਵੇ।

**ਮੋਹਰੇ,** ਕ੍ਰਿ:, ਵਿ:—ਅੱਗੇ, ਸਾਮ੍ਹਣੇ, ਸਿਰ ਉੱਤੇ।

**ਮੋਹਲਾ** } 'ਮੁਹਲਾ' ਵੇਖੋ॥
**ਮੋਹਲੇ ਧਾਰ** }

**ਮੋਹੜਾ (ੜੀ),** ਪੁ:, ਸ:—'ਮੂਹੜਾ (ੜੀ)' ਵੇਖੋ।

**ਮੋਹੁ** } 'ਮੋਹ' 'ਮੋਹਰ' ਵੇਖੋ॥
**ਮੋਹੁਰ** }

**ਮੋਕਲਣਾ,** ਕ੍ਰਿ: ਵਰਤਣ ਦੇ ਪਿਛੋਂ ਉਜਾਪਣ ਕਰਕੇ ਵੇਹਲੇ ਹੋਣਾ॥

**ਮੋਕਲਾ,** ਪੁ: } ਵਿ:—ਖੁਲ੍ਹਾ, ਢਿੱਲਾ, ਚਿੜਾ, ਚੌੜਾ,
**ਮੋਕਲੀ,** ਸ: } ਦੂਰ ਦਾ।

**ਚਾਰੇ ਪਾਸੇ ਰਾਹ ਮੋਕਲੇ ਹੋਣੇ,** ਕ੍ਰਿ: ਸਭ ਤਰਾਂ ਦੀ ਖੁੱਲ੍ਹ ਹੋਣੀ॥

**ਲੁੱਚਣੀ,** ਸ:—ਬਦਮਾਸ਼ ਔਰਤ, ਕੁਕਰਮਣ, ਮੰਦੀ ।।

**ਲੁੱਚਾ,** ਵਿ:, ਪੁ:—ਬਦਮਾਸ਼, ਗੁੰਡਾ, ਫੈਲਦਾਰ, ਸ਼ਰਾਰਤੀ ।।

**ਲੁੱਚੀ,** ਸ:—ਲੁੱਚਣੀ, ਮੈਦੇ ਦੀ ਬਹੁਤ ਪਤਲੀ ਤਲੀ ਹੋਈ ਰੋਟੀ ।।

**ਲੁੰਜ,** ਪੁ:—ਵਿੰਗ, ਲੱਤ ਜਾਂ ਬਾਂਹ ਮਾਰੀ ਜਾਣੀ ।

**ਲੁੰਜਾ (ਜੀ),** ਵਿ:—ਲੂਲ੍ਹਾ (ਲ੍ਹੀ), ਜਿਸ ਦੀ ਲੱਤ ਜਾਂ ਬਾਂਹ ਮਾਰੀ ਜਾਏ ।।

**ਲੁੱਟ,** ਸ:—ਲੁੱਟਣ ਦਾ ਕੰਮ, ਡਾਕਾ, ਧਾੜਾ, ਜ਼ਬਰਦਸਤੀ ਖੋਹ ਕੇ ਲਿਆ ਹੋਇਆ ਮਾਲ, ਬੇਈਮਾਨੀ, ਬਹੁਤ ਮੁੱਲ ਲੈਣਾ ।।

ਵਿ:—ਲੁੱਟਣ ਵਾਲਾ (ਜਿਹਾ ਕਿ 'ਮੁਨਸ਼ੀ ਲੁੱਟ') ।।

**ਲੁੱਟ ਹੋਣੀ, ਲੁੱਟ ਪੈਣੀ** } ਕ੍ਰਿ:—ਲੁੱਟਿਆ ਜਾਣਾ, ਧਾੜਾ ਪੈਣਾ ।।

**ਲੁੱਟ ਕਰਨੀ (ਮਚਾਉਣੀ), ਲੁੱਟ ਲੈਣਾ** } ਕ੍ਰਿ:—ਲੁੱਟਣਾ, ਧਾੜਾ ਮਾਰਨਾ ।।

**ਲੁੱਟ ਦਾ ਮਾਲ,** ਪੁ:—ਲੁੱਟਿਆ ਹੋਇਆ ਮਾਲ ।।

**ਲੁੱਟ ਪੁੱਟ ਕੇ ਲੈ ਜਾਣਾ,** ਕ੍ਰਿ:—ਮਾਲ ਲੁੱਟ ਕੇ ਲੈ ਜਾਣਾ ।

**ਲੁੱਟ ਮਾਰ,** ਸ:—ਲੁੱਟਣ ਤੇ ਮਾਰਨ ਦਾ ਕੰਮ ।
ਪੁ:—ਲੁਟੇਰਾ ।।

**ਲੁੱਟਣਾ,** ਕ੍ਰਿ:—ਜ਼ੋਰ ਨਾਲ ਕਿਸੇ ਦਾ ਮਾਲ ਖੋਹਣਾ, ਬਹੁਤ ਮੁੱਲ ਲੈਣਾ, ਸੁਖ ਭੋਗਣਾ (ਮੌਜਾਂ ਲੁੱਟਣਾ) ।।

**ਲੁੱਟਣਾ ਪੁੱਟਣਾ,** ਕ੍ਰਿ:—ਲੁੱਟਣਾ ਅਤੇ ਬਰਬਾਦ ਕਰਨਾ ।।

**ਲੁਟਵੱਯਾ,** ਪੁ:—ਲੁੱਟਣ ਵਾਲਾ, ਲੁਟੇਰਾ ।।

**ਲੁਟਵਾਉਣਾ,** ਕ੍ਰਿ: ਲੁੱਟਣ ਦੇਣਾ, ਖੁਹਾਉਣਾ, ਮਰਾਉਣਾ ।।

**ਲੁਟਵਾਈ,** ਸ:—ਲੁੱਟ, ਲੁੱਟੇ ਜਾਣ ਦੀ ਹਾਲਤ (ਖਾਲਸਾ) ।

**ਲੁਟਾਉਣਾ,** ਕ੍ਰਿ: ਲੁੱਟਣ ਦੇਣਾ, ਮਾਲ ਉਡਾਉਣਾ, ਮੌਜਣਾ ।।

**ਲੁਟਾਈ,** ਸ:—'ਲੁਟਵਾਈ' ਵੇਖੋ ।।

**ਲੁੱਟੂ, ਲੁਟੇਰਾ (ਰੂ)** } ਪੁ:—ਲੁੱਟਣ ਵਾਲਾ, ਧਾੜਵੀ ਡਾਕੂ ।।

**ਲੁਟੇਰਣ, ਲੁਟੇਰੀ** } ਸ:—ਲੁੱਟਣ ਵਾਲੀ, ਲੁਟੇਰੇ ਦੀ ਜ਼ਨਾਨੀ ।।

**ਲੁੰਡ,** ਪੁ:—ਬੇ ਸ਼ਰਮ, ਬੇ ਅਸੂਲਾ ਮਨੁੱਖ ।

**ਲੁੰਡਾ (ਡੀ),** ਵਿ:—ਜਿਸ ਦੀ ਪੂਛ ਨਾ ਹੋਵੇ, ਪੱਤੇ ਟਹਿਣੀਆਂ ਬਿਨਾਂ, ਛੜਾ ।।

**ਲੁਡਾਉਣਾ,** ਕ੍ਰਿ:—ਝੁਟਾਉਣਾ, ਹਿਲਾਉਣਾ ।।

**ਲੁੱਡੀ, ਲੁੱਡੀ** } ਸ: ਰੌਲਾ, ਨੱਚਣਾ ਟੱਪਣਾ (ਪਾਉਣੀ) ।।

**ਲੁਤਫ਼,** ਪੁ:—ਸੁਆਦ, ਰਸ, ਅਨੰਦ ।

**ਲੁਤਰ ਲੁਤਰ,** ਸ:—ਬਕਵਾਸ, ਰੌਲਾ (ਕਰਨੀ ਲਾਉਣੀ) ।।

**ਲੁਣਨਾ,** ਕ੍ਰਿ:—ਅਨਾਜ ਆਦਿਕ ਕੱਟਣਾ, ਵਾਢੀ ਕਰਨੀ ॥

**ਲੁਤਰ,** ਪੁ: / **ਲੁਤਰੀ,** ਸ: } ਵਿ:—ਨਕਾਰਾ (ਰੀ), ਜਿਸ ਦਾ ਵਸਾਹ ਨਹੀਂ, ਬਕ ਬਕ ਕਰਨ ਵਾਲਾ (ਲੀ), ਬੁੱਧੂ ॥

**ਲੁੱਧਰ,** ਪੁ:—ਮਛੀਆਂ ਖਾਣ ਵਾਲਾ ਇੱਕ ਜਾਨਵਰ ॥

**ਲੁੱਧਰੀ,** ਸ:—ਵੇਲਣੇ ਜਾਂ ਘਿਉ ਉੱਤੇ ਬੇਲਣ ਵਾਲੀ ਰੋਟੀ ॥

**ਲੁਬਾਣਾ,** ਪੁ:—'ਲਬਾਣਾ' ਵੇਖੋ ॥

**ਲੁਭਾਉਣਾ,** ਕ੍ਰਿ:—ਭੁਲਾਉਣਾ, ਫੁਸਲਾਉਣਾ, ਮੋਹਣਾ, ਲੋਭ ਦੇਣਾ ॥

**ਲੁਲਕੀ / ਲੁਰਕੀ** } ਸ:—ਕੰਨ ਉੱਤੇ ਪਾਉਣ ਵਾਲੀ ਰੇਸ਼ਮੀ ਗੋਲੀ ਜਿਸ ਨੂੰ ਚਾਂਦੀ ਜਾਂ ਸੋਨੇ ਦੀਆਂ ਤਾਰਾਂ ਲੱਗੀਆਂ ਹੁੰਦੀਆਂ ਹਨ।

**ਲੂਕੀ,** ਸ:—ਇੱਕ ਤਰਾਂ ਦਾ ਨਸ਼ਾ ॥

**ਲੂ,** ਸ:—ਤੱਤੀ ਵਾਉ, ਲੋ ।

**ਲੂੰ,** ਪੁ:—ਪਿੰਡੇ ਦੇ ਉੱਪਰਲੇ ਨਿੱਕੇ ਨਿੱਕੇ ਵਾਲ, ਘੋੜੇ ਜਾਂ ਗਊ ਦੇ ਵਾਲ ॥

**ਲੂੰ ਕੰਡੇ ਹੋਣਾ,** ਕ੍ਰਿ:—ਡਰ ਕਰਕੇ ਲੂੰ ਖੜੇ ਹੋ ਜਾਣੇ ।

**ਲੂਈਂ,** ਸ:—'ਲੂੰ' ਵੇਖੋ, ਨਾਲੇ 'ਰੂਆਂ' ॥

**ਲੂਸ,** ਸ:—ਲਾਸ, ਸੜਕ ਦੀ ਨਿਸ਼ਾਨੀ ॥

**ਲੂਮੜੀਆਂ,** ਸ: (ਬਹੁ:), ਲੂਸਾਂ, ਸੂਮ ਪੁਣਾ। ਗਰੀਬਾਂ ਦੀ ਰਹਿਤ।

**ਲੂਂ,** ਵਿ:—ਸੜਿਆ ਹੋਇਆ, ਗੁੱਸੇ ਵਿਚ ਆਇਆ ਹੋਇਆ।

**ਲੂਹ ਸਿੱਟਣਾ (ਦੇਣਾ),** ਕ੍ਰਿ:—'ਲੂਹਣਾ' ਵੇਖੋ।

**ਲੂਹਣ,** ਸ:—ਜਲਨ, ਸਾੜਾ, ਰੋਗ ਦੀ ਪੀੜ ॥

**ਲੂਹਣਾ,** ਕ੍ਰਿ:—ਸਾੜਨਾ, ਝੁਲਸਣਾ, ਗੁੱਸਾ ਚਾੜ੍ਹਨਾ।

**ਲੂਹਰੀ,** ਸ:—ਨੀਵੀਂ ਉੱਡਣੀ ਪੰਛ ॥

**ਲੂਹਰੀਆਂ,** ਸ:-(ਬਹੁ:), ਤੜਫਣੀ, ਬੇ ਚੈਨੀ ਤਰਲੇ (ਲੈਣਾ) ॥

**ਲੂਹਲਾ (ਲੀ),** ਵਿ:—ਜਿਸ ਦੀਆਂ ਟੰਗਾਂ ਨਾ ਹੋਣ ਜਾਂ ਮਾਰੀਆਂ ਜਾਣ

**ਲੂਹਲਾਂ;** ਸ:—(ਬਹੁ:), ਇੱਕ ਤਰ੍ਹਾਂ ਦਾ ਹਲਕਾ ਗਹਿਣਾ ॥

**ਲੂਕਾ,** ਪੁ: ਘਾਹ ਦੇ ਮੁੱਠੇ ਦਾ ਮੁਆਕਾ ॥

**ਲੂਟੋ ਲੂਟ,** ਸ:—ਲੁੱਟ, ਅਨਿਆਉਂ, ਜ਼ੁਲਮ। ਵਿ:—ਲੁੱਟਿਆ ਹੋਇਆ।

**ਲੂਠਾ ਹੋਇਆ,** ਵਿ:—ਜੋ ਗੁੱਸੇ ਨਾਲ ਸੜੇ, ਖਿਝਿਆ ਹੋਇਆ ॥

**ਲੂਣ,** ਪੁ:—ਮਸ਼ਹੂਰ ਮਸਾਲਾ, ਨਿਮਕ, ਲੌਣ ॥

**ਲੂਣ ਹਰਾਮ,** ਵਿ:—ਜੋ ਕਿਸੇ ਦਾ ਕੀਤਾ ਨਾ ਜਾਣੇ, ਬੇਈਮਾਨ ॥

**ਲੂਣਹਰਾਮੀ,** ਪੁ:—ਲੂਣ ਹਰਾਮ ।
ਸ:—ਬੇ ਈਮਾਨੀ ।

**ਲੂਣ ਤੇਲ,** ਪੁ:—ਖਾਣ ਪੀਣ ਦੀਆਂ ਚੀਜ਼ਾਂ ਜੋ ਜੀਉਣ ਵਾਸਤੇ ਲੋੜੀਂਦੀਆਂ ਹਨ ।

**ਲੂਣ ਲਾਉਣਾ,** ਕ੍ਰਿ:—ਗੱਲ ਨੂੰ ਵਧਾ ਕੇ ਕਹਿਣਾ, ਝੂਠ ਬੋਲਣਾ ।

**ਲੂਣ ਦਾ ਖਾਣ,** ਪੁ:—ਜਿਸ ਖਾਣ ਵਿਚੋਂ ਲੂਣ ਨਿਕਲੇ ।

**ਲੂਣ ਦੀ ਮਾਰ ਹੋਣੀ (ਵਗਣੀ),** ਕ੍ਰਿ:—ਲੂਣ ਹਰਾਮ ਹੋਣ ਦਾ ਬੁਰਾ ਫਲ ਮਿਲਣਾ ।

**ਲੂਣ ਮਿਰਚ ਲਗਾਉਣਾ,** ਕ੍ਰਿ:—ਸੁਆਦੂ ਬਣਾਉਣਾ, ਗੱਲ ਨੂੰ ਵਧਾ ਕੇ ਕਹਿਣਾ, ਭੜਕਾਉਣਾ ॥

**ਲੂਣੀ,** ਵਿ:—ਜਿਸ ਵਿਚ ਲੂਣ ਹੋਵੇ, ਸਲੂਣਾ (ਣੀ) ॥

**ਲੂਤ,** ਸ:—ਪਿੰਡੇ ਉੱਤੇ ਹੋਣ ਵਾਲਾ ਇਕ ਧਾਕੇ ਦਾ ਰੋਗ ।

**ਲੂਤੀ,** ਸ:—ਨਿੰਦਿਆ, ਚੁਗਲੀ, ਬੁਰਿਆਈ (ਲਾਉਣੀ) ॥

**ਲੂੰਧਲੇ,** ਪੁ:, (ਬਹੁ:)—ਬਾਲਾਂ ਦਾ ਇੱਕ ਪਿੰਡੇ ਦਾ ਰੋਗ ॥

**ਲੂੰਬੜ,** ਪੁ: }
**ਲੂੰਬੜੀ,** ਸ: } ਮਸ਼ਹੂਰ ਜੰਗਲੀ ਜਨੌਰ ॥

**ਲੂੰਆਂ,** ਪੁ:—ਛੰਨਾ ਦਾ ਨੱਠ, ਮਖੀਆਂ ਦੀ ਇੱਕ ਜਾਤ ॥

**ਲੂੰਬੀ,** ਸ:—ਭੱਠੀ ਦੇ ਮੂੰਹ ਦੇ ਨਿਕਲਣ ਵਾਲਾ ਸੇਕ ।

**ਲੂਲ੍ਹਾ,** ਪੁ: }
**ਲੂਲ੍ਹੀ,** ਸ: } 'ਲੂਹਲ (ਲੀ)' ਵੇਖੋ ॥

**ਲੇ** }
**ਲੇਉ** } ਪੁ:—ਕਧ ਦੀ ਲਹਿਣ ਵਾਲੀ ਸੁੱਕੀ ਲੇਪਾਂ, ਹੱਟੀ ਹੋਈ ਬਾ ਉੱਤੇ ਲਾਈ ਹੋਣਾਂ ਲੇਂਬੀ, ਫਿੱਲ੍ਹੂ ਲਈ ਬਣਾਈ ਹੋਈ ਨੀਵੀਂ ਕੱਚੀ ਕੰਧ

**ਲੇਉਟੀ,** ਸ:—ਗਊ ਭੇਡ ਆਦਿਕ ਦਾ ਥਣ ।

**ਲੇਉਣੀ,** ਸ:—ਸੂਆਂ ਮੱਖੀਆਂ ਆਦਿਕ ਦਾ ਵੇਰ ।

**ਲੇਉੜ,** ਪੁ:—'ਲੇ' ਵੇਖੋ ।

**ਲੇਸ,** ਸ:—ਚਿਪਚਿਪਾਟ, ਚੰਬੜਨ ਵਾਲੀ ਗਿੱਲੀ ਚੀਜ਼, ਲੇਂਵੀ

**ਲੇਸਦਾਰ,** ਵਿ:—ਲੇਸ ਵਾਲਾ (ਲੀ), ਜੋ ਚਿਪ ਚਿਪ ਕਰੇ ॥

**ਲੇਹ,** ਪੁ:—ਇੱਕ ਕੰਢਿਆਂ ਵਾਲਾ ਬੂਟਾ ।

**ਲੇਹਲੜੀਆਂ,** ਸ:, (ਬਹੁ:)—ਮਿਨਤਾਂ, ਤਰਲੇ, ਨਖਰਿਆਂ ਨਾਲ ਮੰਗਣਾ (ਕੱਢਣੀਆਂ) ॥

**ਲੇਹਾ,** ਪੁ:—ਉੱਨ ਦੇ ਕੱਪੜਿਆਂ ਨੂੰ ਲੱਗਣ ਵਾਲਾ ਕੀੜਾ ॥

**ਲੇਣਾ ਦੇਣਾ,** ਪੁ: }
**ਲੇਣੀ ਦੇਣੀ,** ਸ: } ਲੈਣ ਦੇਣ, ਵਪਾਰ, ਸਾਕ ।

**ਲੇਖ,** ਪੁ:—ਜੋ ਕੁਝ ਲਿਖਿਆ ਜਾਵੇ, ਪਰਾਲਬਧ, ਲਿਖਤ, ਭਾਗ ॥

**ਲੇਖ ਸੜ ਜਾਣੇ,** ਕ੍ਰਿ:—ਕਿਸਮਤ ਬੁਰੀ ਹੋਣੀ ॥

**ਲੇਖ ਹੋਣੇ,** ਕ੍ਰਿ:—ਕਿਸਮਤ ਵਿੱਚ ਹੋਣਾ ॥

**ਲੇਖ ਖੁੱਲ੍ਹਣੇ**
**ਲੇਖ ਜਾਗਣੇ** } ਕ੍ਰਿ:—ਕਿਸਮਤ ਚੰਗੀ ਹੋ ਜਾਣੀ

**ਲੇਖ ਲਗਣੇ,** ਕ੍ਰਿ:—ਕਿਸਮਤ ਦਾ ਜ਼ੋਰ ਪੈਣਾ ॥

**ਲੇਖ ਧਾਰਣ,** ਸ:
**ਲੇਖ ਧਾਰੀ,** ਪੁ: } ਵਿ:—ਜੋ ਚੰਗਾ ਲੇਖਾ ਕਰੇ ॥

**ਲੇਖ ਧਾਰੀ,** ਵਿ:—ਜਿਸ ਦੇ ਲੇਖ ਜਾਂ ਭਾਗ ਚੰਗੇ ਹੋਣ ॥

**ਲੇਖ ਫੁੱਟ ਜਾਣੇ (ਫੁੱਟਣੇ),** ਕ੍ਰਿ:—ਕਿਸਮਤ ਬੁਰੀ ਹੋਣੀ ॥

**ਲੇਖ ਵਾਲਾ**
**ਲੇਖਾਂ ਵਾਲਾ** } ਵਿ:-ਜਿਸ ਦੇ ਭਾਗ ਚੰਗੇ ਹੋਣ, ਸੁਖੀ ॥

**ਲੇਖਕ,** ਪੁ:—ਲਿਖਣ ਵਾਲਾ, ਲਿਖਾਰੀ ॥

**ਲੇਖਣ**
**ਲੇਖਣੀ** } ਸ:—ਲਿਖਣ, ਕਲਮ ॥

**ਲੇਖਾ**
**ਲੇੱਖਾ** } ਪੁ:—ਹਿਸਾਬ, ਗਿਣਤੀ, ਲੈਣ ਦੇਣ ਦਾ ਵੇਰਵਾ, ਨਾਵਾਂ (ਹੋਣਾ, ਕਰਨਾ)।

**ਲੇਖਾ ਦੇਣਾ,** ਕ੍ਰਿ:—ਗਿਣਤੀ ਕਰਕੇ, ਹਿਸਾਬ ਦੱਸਣਾ, ਮਾਰੇ ਪੈਣਾ ॥

**ਲੇਖਾ ਪਾਉਣਾ,** ਕ੍ਰਿ:—ਲੈਣ ਦੇਣ ਦੀ ਸਾਂਝ ਪਾਉਣੀ ॥

**ਲੇਖੇ ਧਾਰੀ**
**ਲੇਖੇ ਬਾਜ** } ਪੁ:—ਜੋ ਚੰਗੀ ਤਰ੍ਹਾਂ ਲੇਖਾ ਕਰ ਸਕੇ ।

**ਕਰਮਾਂ ਦਾ ਲੇਖਾ,** ਪੁ:—ਲੇਖ, ਭਾਗ, ਪਰਾ-ਲਬਧ ।

**ਲੇਂਝ,** ਸ:—ਕਪੜਿਆਂ ਨੂੰ ਚੰਬੜਨ ਵਾਲੀ ਚੀਜ਼ (ਕੀੜਾ ਆਦਿਕ), ਨਿੰਦਾ, ਐਬ, ਵਿਘਨ ॥

ਵਿ:—ਜੋ ਲੇਂਝ ਕਰੇ, ਜੋ ਆਪਣੇ ਮਤਲਬ ਵਾਸਤੇ ਕਿਸੇ ਦੇ ਮਗਰ ਲੱਗਾ ਰਹੇ ॥

**ਲੇਟ,** ਸ:—ਰਾਬ ਦੇ ਕੜਾਹੇ ਦੇ ਥੱਲੇ ਦੀ ਮੈਲ, ਖਰਾਬ ਸ਼ੀਰ ॥

ਵਿ:—ਜੋ ਅਵੇਰ ਕਰਕੇ ਆਵੇ (ਰੇਲ ਆਦਿਕ) ॥

**ਲੇਟ ਜਾਣਾ,** ਕ੍ਰਿ:-ਲੇਟਣਾ, ਪੈਰੀਂ ਪੈਣਾ, ਆਜਜ਼ੀ ਕਰਨਾ, ਪਤਲਾ ਹੋ ਜਾਣਾ (ਗੁੜ ਆਦਿਕ)॥

**ਲੇਟ ਪੇਟ,** ਸ: -ਖੁਸ਼ਾਮਦ, ਨਖਰਾ ॥

ਵਿ: ਅਧੀਨ, ਖੁਸ਼ਾਮਦੀ ॥

**ਲੇਟਣਾ,** ਕ੍ਰਿ:-ਲੰਮੇ ਪੈਣਾ, ਸਿੱਧੇ ਹੋ ਕੇ ਪੈ ਜਾਣਾ, ਲਿਟਣਾ

**ਲੇਟੀ,** ਸ:—'ਲੇਵੀ' ਵੇਖੋ ॥

**ਲੇਟੀ ਪੇਟੀ,** ਸ:-ਖੁਸ਼ਾਮਦ, ਨਖਰਾ, ਅਧੀਨਗੀ ॥

**ਲੇਡਣਾ**
**ਲੇਡਾ** } ਪੁ:—ਘੋੜੇ ਜਾਂ ਊਠ ਦੀ ਲਿੱਦ ਦਾ ਗੋਲਾ ॥

**ਲੇਡਾ ਫੁੱਲ ਜਾਣਾ**
**ਲੇੱਡਾ ਫੁੱਲਣਾ,** } ਕ੍ਰਿ:-ਘੁਮੰਡ ਹੋ ਜਾਣਾ ॥

**ਲੇਡੀ,** ਸ:—ਸ਼ਰੀਫ ਔਰਤ, ਬੀਬੀ, ਮੇਮ, ਸਰ-ਦਾਰਨੀ ।

**ਲੇਥੜਨਾ,** ਕ੍ਰਿ:-ਲਿਥੜਨਾ ਜਾਂ ਲਿਬੇੜਨਾ, ਭਰਨਾ ॥

**ਲੇਖੜ ਪੇਖੜ,** ਵਿ:—ਭੈੜੀ ਤਰਾਂ ਲਿਖਿਆ ਹੋਇਆ ॥

**ਲੇਧੜਾ**
**ਲੇਂਧੜਾ** } ਪੁ:—ਇੱਕ ਤਰਾਂ ਦਾ ਮੋਟਾ ਘਾਹ ॥

**ਲੇਪ,** ਪੁ:-ਲੇਪੀ, ਮਲ੍ਹਮ, ਜ਼ਖ਼ਮ ਉੱਤੇ ਲਾਉਣ ਵਾਲੀ ਗਿੱਲੀ ਦੁਆ (ਕਰਨਾ)।

**ਲੇਪਣ,** ਪੁ:—ਮਿੱਟੀ ਦਾ ਪੋਚਾ, ਲੇਪਾ।

**ਲੇਪੀ,** ਸ:—'ਲੇਂਬੀ' ਵੇਖੋ।

**ਲੇਫ,** ਪੁ: ਉੱਪਰ ਪਾਕੇ ਸੌਣ ਵਾਲਾ ਰੂੰ ਦਾਰ ਕੱਪੜਾ, ਰਜਾਈ ॥

**ਲੇਵੜਾ,** ਪੁ:—ਪਤਲਾ ਪੁਰਾਣਾ ਜਾਂ ਛੋਟਾ ਜੇਹਾ ਲੇਫ ॥

**ਲੇਬਲ,** ਪੁ:—ਚਿਟ ਦਾ ਪਰਚੀ ਜਿਸ ਉੱਤੇ ਨਾਉਂ ਲਿਖਿਆ ਜਾਵੇ ॥

**ਲੇਂਬੀ,** ਸ:—ਮਿੱਟੀ ਗੋਹੇ ਆਦਿਕ ਦਾ ਮਲਣਾ, ਪਲਸਤਰ (ਹੋਣੀ, ਕਰਨੀ) ॥

**ਲੇਰ,** ਸ:—ਅਚਾਨਚੱਕ ਮੂੰ ਚੀਕ ਨਿਕਲ (ਲੇਰਾ)।

**ਲੇਰੀ,** ਸ:—ਲਗਾਤਾਰ ਚੀਕ ਚਿਹਾੜਾ ॥

**ਲੇਲਾ,** ਪੁ:
**ਲੇਲੀ,** ਸ: } ਭੇਡ ਦਾ ਬੱਚਾ ॥

**ਲੇਵਾ,** ਪੁ:—ਗਊ ਭੇਡ ਆਦਿਕ ਦਾ ਥਣ ॥

**ਲੇਵਾ ਦੇਵੀ,** ਸ:—ਲੈਣ ਦੇਣ, ਵਿਹਾਰ, ਸਾਂਝ, ਵਰਤਣ ॥

**ਲੇਵੀ,** ਸ:—ਪਾਣੀ ਵਿਚ ਆਟਾ ਘੋਲ ਕੇ ਪਕਾਇਆ ਹੋਇਆ, ਕਾਗਤ ਆਦਿਕ ਜੋੜਨ ਲਈ ॥

**ਲੈ,** ਸ:—ਚਾਹ, ਮਨਸਾ, ਦਲੀਲ, ਪੱਕੀ ਧਾਰਨ, ਸੁਰ, ਤਾਨ।
ਵਿ:—ਮਿਲਿਆ ਹੋਇਆ, ਮਿਲਕੇ ਨਸ਼ਟ ਹੋਇਆ ਹੋਇਆ (ਹੋਣਾ, ਕਰਨਾ) ॥

**ਲੈ ਉੱਠਣਾ,** ਕ੍ਰਿ:—ਅਨੋਖੀ ਗੱਲ ਕਹਿਣ ਲੱਗ ਪੈਣਾ ॥

**ਲੈ ਉੱਡਣਾ,** ਕ੍ਰਿ:—ਅੱਗ ਲੱਗਣ ਕਰਕੇ ਜ਼ੋਰ ਨਾਲ ਉਤਾਂਹ ਵੇਲਣਾ (ਬਰੂਤ ਆਦਿਕ), ਨਾਲ ਲੈ ਕੇ ਕਿਤੇ ਨੱਸ ਜਾਣਾ ॥

**ਲੈ ਆਉਣਾ,** ਕ੍ਰਿ:—ਨਾਲ ਲਿਆਉਣਾ ਜਾਂ ਜਾ ਕੇ ਲਿਆਉਣਾ ॥

**ਲੈ ਚੱਲਣਾ**
**ਲੈ ਜਾਣਾ** } ਕ੍ਰਿ:—ਨਾਲ ਲੈ ਕੇ ਜਾਣਾ ਜਾਂ ਤੁਰਨਾ ॥

**ਲੈ ਛੱਡਣਾ**
**ਲੈ ਰੱਖਣਾ** } ਕ੍ਰਿ:—ਲੈ ਕੇ ਸਾਂਭ ਰੱਖਣਾ, ਪਰੇ ਰੱਖਣਾ ॥

**ਲੈ ਡੁੱਬਣਾ,** ਕ੍ਰਿ:—ਆਪਣੇ ਨਾਲ ਦੂਏ ਨੂੰ ਭੀ ਬਰਬਾਦ ਕਰਨਾ ॥

**ਲੈ ਦੇ ਕੇ,** ਕ੍ਰਿ: ਵਿ:—ਬਹੁਤ ਔਖੇ ਹੋਕੇ, ਸਭ ਰਕਮਾਂ ਦੇ ਕੇ ॥

**ਲੈ ਦੇਣਾ,** ਕ੍ਰਿ:—(ਕੋਈ ਸ਼ੈ) ਲੈਕੇ ਕਿਸੇ ਨੂੰ ਦੇਣੀ ॥

**ਲੈ ਪਾਲਕ,** ਪੁ:—ਦੂਜੇ ਦਾ ਬਾਲਕ ਲੈਕੇ ਪਾਲਿਆ ਹੋਇਆ ॥

**ਲੈ ਪਾਲਣਾ,** ਕ੍ਰਿ:—ਦੂਏ ਦੇ ਬਾਲ ਨੂੰ ਆਪਣਾ ਬਣਾਉਣਾ ॥

**ਲੈ ਪੈਣਾ,** ਕ੍ਰਿ:—ਕਿਸੇ ਨੂੰ ਨਾਲ ਲੈ ਕੇ ਲੇਟਣਾ ॥

**ਲੈ ਬੈਠਣਾ,** ਕ੍ਰਿ:—ਮਾੜੀ ਚੀਜ਼ ਲਣੀ ਜੋ ਮੁੜ ਨਾ ਸੱਕੇ, ਲੰਮਾ ਚੌੜਾ ਹਾਲ ਸੁਣਾਉਣਾ, 'ਲੈ ਡੁੱਬਣਾ' ਭੀ ਵੇਖ।

**ਲੈ ਭੱਜਣਾ,** ਕ੍ਰਿ:—ਲੈ ਕੇ ਨੱਸ ਜਾਣਾ ਖੋਹ ਕੇ ਲੈ ਜਾਣਾ ॥

**ਲੈ ਭੱਜੂ,** ਵਿ:—ਜੋ ਖਿਣ ਪਤ੍ਯਾਇਆ, ਖਿਸਕ ਜਾਵੇ।

**ਲੈ ਮਾਰਨਾ,** ਕ੍ਰਿ:—ਚੁੱਕ ਕੇ ਜ਼ਮੀਨ ਪੁਰ ਸਿੱਟਣਾ ॥

**ਲੈ ਰਹਿਣਾ,** ਕ੍ਰਿ:—ਲੈ ਕੇ ਸਾਂਭ ਰੱਖਣਾ ॥

**ਲੈ ਰੱਖਣਾ,** ਕ੍ਰਿ:—ਲੈ ਕੇ ਸਾਂਭ ਰੱਖਣਾ ॥

**ਲੈ ਲੈਣਾ,** ਕ੍ਰਿ:—ਓੜਕ ਆਪਣਾ ਘਲਾ ਲੈਣਾ, ਮੋੜ ਲੈਣਾ ॥

**ਲੈਸ,** ਪੁ:—ਲੰਮੀ ਅਤੇ ਗੋਲ ਨੋਕ ਜਾਂ ਚੌੜੀ ਨੋਕ ਵਾਲਾ ਤੀਰ।
ਸ: —ਚਿੱਲੇ ਦੀ ਛੁਰੀ।
ਵਿ:—ਬਿਲਕੁਲ ਤਿਆਰ

**ਲੈਸੰਸ,** ਪੁ:—'ਲਸੰਸ' ਵੇਖੋ ॥

**ਲੈਹਣਾ,** ਕ੍ਰਿ:
**ਲੈਂਹਦਾ,** ਵਿ:
'ਲਹਿਣਾ' 'ਲਹਿੰਦਾ' ਵੇਖੋ।

**ਲੈਕ,** ਵਿ:—'ਲਾਇਕ' ਵੇਖੋ ॥

**ਲੈਂਕ,** ਪੁ:—ਢੇਰ, ਬਹੁਤ ਸਾਰਾ (ਰੀ) ॥

**ਲੈਕਚਰ,** ਪੁ:—ਕਿਸੇ ਗੱਲ ਦਾ ਬਿਆਨ ਜੋ ਚੰਗੀ ਤਰਾਂ ਬੋਲ ਕੇ ਕੀਤਾ ਜਾਵੇ (ਦੇਣਾ) ॥

**ਲੈਕਚਰਾਰ,** ਪੁ:—ਜੋ ਲੈਕਚਰ ਦੇਵੇ ॥

**ਲੈਂਕੜਾ,** ਪੁ:—ਦੇਵੀ ਦਾ ਅਗਵਾਨੀ, ਕੁਆਰਾ ਮੁੰਡਾ।

**ਲੈਕੀ,** ਸ:—'ਲਾਇਕੀ' ਵੇਖੋ।

**ਲੈਚਕਰ,** ਪੁ:—'ਲੈਕਚਰ' ਵੇਖੋ।

**ਲੈਟਰ ਬਕਸ,** ਪੁ:—ਚਿੱਠੀਆਂ ਪਾਉਣ ਵਾਲਾ ਸੰਦੂਕ

**ਲੈਣ,** ਸ:—ਸਿਪਾਹੀਆਂ ਦੀ ਕਤਾਰ, ਛਾਉਣੀ ਸਿਪਾਹੀਆਂ ਦੇ ਡੇਰੇ ਰੇਲ ਦੀ ਸੜਕ ॥

**ਲੈਣ ਕਲੀਅਰ,** ਪੁ:—ਰੇਲ ਦੀ ਲੈਨ ਸਾਫ ਹੋਣ ਦਾ ਨਿਸ਼ਾਨ ਜਾਂ ਕਾਗਜ਼ (ਹੋਣਾ, ਮਿਲਣਾ, ਦੇਣਾ, ਲੈਣਾ) ॥

**ਲੈਣ ਜਾਣਾ,** ਕ੍ਰਿ:—ਲਿਆਉਣ ਵਾਸਤੇ ਜਾਣਾ ॥

**ਲੈਣ ਦੇਣ,** ਪੁ:—ਵਣਜ, ਵਿਹਾਰ, ਮੇਲ ਗੇਲ ॥

**ਲੈਣਾ,** ਕ੍ਰਿ:—ਲੱਭਣਾ, ਪਾਉਣਾ, ਖਰੀਦਣਾ, ਉਧਾਰ ਚੁੱਕਣਾ, ਜਿੱਤਣਾ, ਘੇਰਨਾ, ਸਿੱਖਣਾ, ਪਕੜਨਾ, ਮਾਰਨਾ (ਜਾਨ ਲੈਣਾ), ਪੂੰਜਣਾ, ਪੀਣਾ, ਸਜ਼ ਕੱਢਣਾ, ਅੰਗੀ ਕਾਰ ਕਰਨਾ, ਵਾਲ ਲਾਹੁਣੇ (ਬਗਲਾਂ ਲੈਣੀਆਂ), ਝਾੜ ਪਾਉਣਾ, ਮੂੰਹੋਂ ਆਖਣਾ (ਨਾਉਂ), ਕਾਬੂ ਕਰਨਾ ॥

**ਖਾ ਲੈਣਾ,** ਕ੍ਰਿ:—ਲੈ ਕੇ ਵਰਤ ਲੈਣਾ, ਢੁੱਕਣਾ, ਬਹੁਤ ਝਿੜਕਣਾ ॥

**ਨਾ ਲੈਣਾ ਨਾ ਦੇਣਾ,** ਕ੍ਰਿ:—ਕੁਝ ਸਾਂਝ ਨਾ ਰੱਖਣੀ ।

**ਲੈਣਾ ਦੇਣਾ,** ਪੁ:—ਵਰਤਣ, ਵਿਹਾਰ, ਸਾਂਝ, ਮੇਲ ਗੇਲ ॥

**ਲੈਂਧਾ,** ਪ:, ਵਿ:—'ਲਹਿੰਦਾ' ਵੇਖੋ ।

**ਲੈਮੋਨੇਡ,** ਪ:—'ਮਿੱਠਾ ਪਾਣੀ' ਵੇਖੋ ।

**ਲੋ,** ਸ:—ਚਾਨਣ, ਪਹਿ, ਨਜ਼ਰ, ਤੱਤੀ ਵਾਉ, ਲਿਹਾਜ਼ ॥

**ਲੋਇਣ,** ਪੁ:, ਸ: -ਅੱਖ, ਚਾਨਣ, ਅੱਖਾਂ ਦੀ ਨੀਝ, ਨਜ਼ਰ ॥

**ਲੋਈ,** ਸ:—ਮੋਟੀ ਉੱਨ ਦੀ ਚਾਦਰ, ਲੋ, ਵਟਣਾ, ਸ਼ਰਮ, ਹਯਾ ॥

**ਲੋਈ ਫਟੀ,** ਕ੍ਰਿ:, ਵਿ:—ਜਦੋਂ ਸਵੇਰ ਦੀ ਲੋ ਹੋਵੇ, ਪਹਿ ਫਟੇ॥

**ਲੋਈ ਲਾਹੁਣੀ,** ਕ੍ਰਿ:—ਬੇ ਸ਼ਰਮ ਹੋ ਜਾਣਾ।

**ਲੋਈਆ,** ਪੁ:—ਗੁੰਨ੍ਹੇ ਹੋਏ ਆਟੇ ਦਾ ਪੇੜਾ ॥

**ਲੋਹ,** ਸ:—ਵੱਡਾ ਤਵਾ ।

**ਲੋਹ ਚੂਣ (ਚੂਰ),** ਪੁ:—ਲੋਹੇ ਦਾ ਚੂਰਾ ।

**ਲੋਹ ਲੰਗਰ,** ਪੁ:—ਬੜੀ ਭਾਰੀ ਰਸੋਈ, ਸਦਾ ਵਰਤ ।

**ਲੋਹਚ,** ਵਿ:—ਲੋਹੇ ਦਾ (ਵੇਲਣਾ ਆਦਿਕ) ।

**ਲੋਹਟੀਆਂ,** ਪੁ:—ਲੋਹੇ ਦੀਆਂ ਚੀਜ਼ਾਂ ਵੇਚਣ ਵਾਲਾ ॥



ਵਿ:—ਲੋਹੇ ਦਾ (ਵੇਲਣਾ ਆਦਿਕ) ॥

**ਲੋਹਬਾਣ,** ਪੁ:—ਲੋਹੇ ਦੇ ਛੱਲਿਆਂ ਵਾਲੀ ਲਾਠੀ, ਇੱਕ ਸੁਗੰਧੀ ਵਾਲੀ ਖੁਸ਼ਬੂਦਾਰ ਚੀਜ਼ ॥

**ਲੋਹਲ**
**ਲੋਹੁਲ** } ਪੁ:—ਬਲਦ ਦੇ ਢਿੱਡ ਦਾ ਢਿੱਡਲਾ (ਕਿਸੇ ਕਿਸੇ ਦਾ ਹੁੰਦਾ ਹੈ ) ।

**ਲੋਹਲਾ**
**ਲੋਹੁਲਾ** } ਵਿ: ਲੋਹਲ ਵਾਲਾ (ਬਲਦ) ॥

**ਲੋਹੜ,** ਪੁ:—ਕਹਿਰ, ਜ਼ੁਲਮ, ਜ਼ਬਰਦਸਤੀ (ਮਾਰਨਾ) ॥

**ਲੋਹੜਾ**
**ਲੋਹੁੜਾ** } ਪੁ: -ਜ਼ੁਲਮ, ਸਖ਼ਤੀ, ਕ੍ਰੋਧ(ਪੈ ਜਾਣਾ, ਮਾਰਨਾ ) ॥

**ਲੋਹੜੀ,** ਸ:—ਪੋਹ ਦੀ ਮਸਾਂਦ ਤੋਂ ਪਹਿਲਾਂ ਦਾ ਇੱਕ ਤਿਹਾਰ ਹੈ ॥

**ਲੋਹਾ,** ਪੁ:—ਮਸ਼ਹੂਰ ਧਾਤ ।
ਸ:—ਲਾਲ ਲੋਹਾ, ਕਰੜਾ, ਤਕੜਾ ॥

**ਲੋਹਾ ਲਾਖਾ,** ਵਿ:—ਗੁੱਸੇ ਨਾਲ ਲਾਲ ਹੋਯਾ ਹੋਯਾ, ਲੋਲੀ ਦੀ ਭਹਿ ਮਾਰਨ ਵਾਲੇ ਕ੍ਰੋਧੇ ਰੰਗ ਦਾ ...ਗਲਾ

**ਲੋਹਾਰ,** ਪੁ:—'ਲਹਾਰ' ਵੇਖੋ

**ਲੋਹੀ,** ਸ:—ਲੋਹੜੀ ।
ਵਿ:—ਲਾਲੀ ਦੀ ਭਹਿ ਮਾਰਨ ਵਾਲੇ ਕ੍ਰੋਧੇ ਰੰਗ ਦੀ ॥

**ਲੋਹੀ ਫਟੀ,** ਸ:—ਪਹਿ ਫਟਣ ਦਾ ਵੇਲਾ ॥

**ਲੋਹੂ,** ਪੁ:—'ਲਹੂ' ਵੇਖੋ ॥

**ਲੋਕ,** ਪੁ:—ਦੁਨੀਆ, ਜਹਾਨ, ਮਨੁੱਖ, ਦੇਸ, ਪਿੰਡ ॥

**ਲੋਕ ਲਾਜ,** ਸ:—ਲੋਕਾਂ ਦੇ ਸਾਮ੍ਹਣੇ ਆਪਣੀ ਇੱਜ਼ਤ ਦਾ ਖਿਆਲ ॥

**ਲੋਕਾਂ ਚਾਰ (ਰੀ)**
**ਲੋਕਾਂ ਚਾਰ (ਰੀ)** } ਸ:—ਜਗਤ ਦੀ ਰੀਤ । ਕ੍ਰਿ: ਵਿ: ਦਿਖਾਵੇ ਲਈ ਕਰਨਾ

**ਲੋਕਲ,** ਵਿ:—ਉੱਸੇ ਥਾਂ ਦਾ, ਆਪਣੇ ਹੀ ਅਲਾਕੇ ਦਾ ।

**ਲੋਕਾਈ,** ਸ:—ਲੋਕ, ਸੰਸਾਰ, ਆਮ ਆਦਮੀ ॥

**ਲੋਕਾਟ,** ਪੁ:—ਇਕ ਮਸ਼ਹੂਰ ਫਲ

**ਲੋੱਕੀ,** ਪੁ:, (ਬਹੁ:) ਲੋਕ, ਮਨੁੱਖ, ਜਗਤ ।

**ਲੋਗ,** ਪੁ:—ਲੋਕ, ਮਨੁੱਖ, ਟੱਬਰ, ਰਈਅਤ ।

**ਲੋਗੜ**
**ਲੋਗੜ** } ਪੁ:—ਪੁਰਾਣੀ ਵਰਤੀ ਹੋਈ ਰੂੰ, ਲੇਫ ਤੁਲਾਈ ਦੀ ਰੂੰ ।

**ਲੋਚ (ਚਾ),** ਸ:—ਚਾਹ, ਮਰਜ਼ੀ, ਅਭਲਾਖਾ ।

**ਲੋਚਣ,** ਪੁ:—ਅੱਖ, ਨੇਤ੍ਰ, ਨੈਣ ।

**ਲੋਚਣਾ,** ਕ੍ਰਿ:—ਚਾਹੁਣਾ, ਲਾਲਸਾ ਕਰਨੀ ॥

**ਲੋਟ,** ਪੁ: ਸ:—ਨਗਦੀ ਰੱਖਣ ਦੇ ਲਈ ਮਿਟੀ ਦਾ ਭਾਂਡਾ, ਪਾਸਾ, ਪੈਸਾ, ਸੁਭਾਉ, ਦਲੀਲ, ਰੁਲਣਾ, ਰੁੜ੍ਹਨਾ, ਨਟ ।

**ਲੋਟ ਪੋਟ**
**ਲੋਟਣ ਪੋਟਣ** } ਸ:-ਵਿ:—ਡਿਗਾ ਪਿਆ, ਬੇ ਸੁਰਤ, ਜੋ ਤੜਫੇ, ਇਸ਼ਕ ਦਾ ਕੁੱਠਿਆ ਹੋਇਆ, ਜੋ ਅਜਾਨ ਲੋਕ ਮਰ ਜਾਏ (ਜੋ ਜਾਣਾ), ਛਾਪਣ ਵਿੱਚ ਕਾਗਤ ਦਾ ਮੁੜਨਾ (ਕਰਨਾ) ॥

**ਲੋਟਕਾ,** ਪੁ:—ਮਿਟੀ ਦਾ ਭਾਂਡਾ ਜਿਸ ਵਿੱਚ ਚਾਰ ਪੰਜ ਸੇਰ ਪਾਣੀ ਆਵੇ, ਮਾਸ ਦਾ ਟੁਕੜਾ ॥

**ਲੋਟਕੀ,** ਸ: ਪਿੱਤਲ ਦੀ ਗੜਵੀ ॥

**ਲੋਟਣ,** ਵਿ:—ਭੌਂ, ਚੱਕਰ, ਉਲਟ ਬਾਜ਼ੀ, ਇਕ ਤਰਾਂ ਦਾ ਕਬੂਤਰ ।

**ਲੋਟਣ ਪੋਟਣ,** ਵਿ:—'ਲੋਟ ਪੋਟ' ਵੇਖੋ ॥

**ਲੋਟਣਾ,** ਕ੍ਰਿ: ਚੱਕਰ ਖਾਣਾ, ਉਲਟਣਾ ਪੁਲਟਣਾ, ਰਿੜ੍ਹਨਾ ॥
ਪੁ:—ਲੋਟਣ ॥

**ਲੋਟੜੀ,** ਸ:—ਨਿੱਕੀ ਜੇਹੀ ਪਿੱਤਲ ਦੀ ਗੜਵੀ ॥

**ਲੋੱਟਾ,** ਪੁ:—ਟੂੱਟੀ ਵਾਲਾ ਮਿੱਟੀ ਜਾਂ ਧਾਤ ਦਾ ਭਾਂਡਾ, ਜੋ ਲਾਗ ਵਿਆਹ ਮਗਰੋਂ ਪੁਤ੍ਰ ਵਾਲੇ ਪਿਰੋਤੇ ਬ੍ਰਾਹਮਣ ਨੂੰ ਦੇਂਦੇ ਹਨ ।

**ਲੋਟੀ**
**ਲੋੱਟੀ** } ਸ:—ਲੁੱਟ, ਧਾੜਾ, ਡਾਕਾ (ਪੈਣੀ) ॥

**ਲੋਟੂ,** ਪੁ:—ਲੁੱਟਣ ਵਾਲਾ, ਲੁਟੇਰਾ ॥

**ਲੋਥ,** ਸ:—ਮੁਰਦੇ ਦੀ ਦੇਹ ॥

**ਲੋਥੜਾ,** ਪੁ:—ਮਾਸ ਦਾ ਟੁਕੜਾ, ਸੋਜ ਕਰਕੇ ਮਾਸ ਦਾ ਫੁਲਾਉ ॥

**ਲੋਦਰ**
**ਲੋਧ** } ਪੁ:—ਇਕ ਛੋਟਾ ਜੇਹਾ ਰੁੱਖ ।

**ਲੋਦਾ,** ਪੁ:—ਸੀਤਲਾ ਆਦਿਕ ਰੋਗ ਨੂੰ ਰੋਕਣ ਵਾਸਤੇ ਪਿੰਡੇ ਉੱਤੇ ਪੱਛ ਲਾਕੇ ਉਸ ਰੋਗ ਦਾ ਮਸਾਲਾ ਅੰਦਰ ਪੁਚਾਉਣ ਦਾ ਕੰਮ (ਕਰਨਾ, ਹੋਣਾ) ॥

**ਲੋਦੀ** / **ਲੋਧੀ** } ਪੁਃ—ਪਠਾਣਾਂ ਦੀ ਇੱਕ ਜਾਤ ॥

**ਲੋਧਣਾ,** ਕ੍ਰਿਃ—ਜੁੱਤੀਆਂ ਮਾਰਨਾ ॥

**ਲੋਬਾਣ,** ਪੁਃ—ਇੱਕ ਖੁਸ਼ਬੂਦਾਰ ਗੂੰਦ ਜੋ ਧੁਖਾਉਂਦੇ ਹਨ ।

**ਲੋਭ,** ਪੁਃ—ਲੈਣ ਦੀ ਚਾਹ, ਲਾਲਚ, ਤ੍ਰਿਸ਼ਨਾ, ਲਾਲਸਾ ॥

**ਲੋਭਣ,** ਸਃ / **ਲੋਭੀ,** ਪੁਃ } ਜੋ ਲੋਭ ਕਰੇ ॥

**ਲੋਰ,** ਸਃ—ਵਲੌਲ, ਮਨ ਦੀ ਮੌਜ, ਖਿਆਲ ॥

**ਲੋਰੀ,** ਸਃ—ਬਾਲਾਂ ਨੂੰ ਪਰਚਾਉਣ ਜਾਂ ਸੁਲਾਉਣ ਵਾਲਾ ਗੀਤ ॥

**ਲੋਲਕਾ,** ਪੁਃ—ਕੰਨ ਦਾ ਇੱਕ ਹਲਕਾ ਗਹਿਣਾ ॥

**ਲੋੜ,** ਸਃ—ਜ਼ਰੂਰਤ, ਚਾਹ, ਮੁਥਾਜੀ (ਹੋਣੀ, ਪੈਣੀ) ॥

**ਲੋੜ੍ਹਾ,** ਪੁਃ 'ਲੌਹੜਾ' ਵੇਖੋ ।

**ਲੋੜਨਾ,** ਕ੍ਰਿਃ—ਚਾਹੁਣਾ, ਮੰਗਣਾ, ਭਾਲਣਾ ।

**ਲੋੜੀਏ,** ਕ੍ਰਿਃ—ਲੋੜੀਦਾ ਹੈ, ਜ਼ਰੂਰੀ ਹੈ, ਚਾਹੀਦਾ ਹੈ

**ਲੌ,** ਪੁਃ—ਇੱਕੋ ਰੁੱਤ ਵਿੱਚ ਕਈ ਵਾਰ ਫ਼ਸਲ ਦੀ ਕਟਾਈ, ਪੀੜ੍ਹੀ, ਨਸਲ, ਉਮਰਾ, ਬ੍ਰਾਹਮਣਾਂ ਦਾ ਇੱਕ ਗੋਤ ।

**ਲੌਸ** / **ਲੌਂਸ** } ਸਃ 'ਪੱਲੇ ਦੀ ਡੋਰ' ।
ਪੁਃ—ਸਫ਼ਰ ਖਰਚ, ਤਲਬ ਤੋਂ ਅਲਗ ਜੋ ਹੁਕਮ ਸਰਕਾਰੀ ਨੌਕਰ ਨੂੰ ਮਿਲੇ ॥

**ਲੌਹਕਾ** / **ਲੌਹੜਾ** } ਵਿਃ—'ਲਹੁਕਾ' ਲਹੁੜਾ' ਵੇਖੋ ॥

**ਲੌਂਕੜਾ** / **ਲੌਂਕੜਾ ਖੀਰ** } ਪੁਃ—'ਲੋਂਕੜਾ' ਵੇਖੋ ॥

**ਲੌਕੀ,** ਸਃ—ਲੰਮਾ ਕੱਦੂ, ਘੀਆ ।

**ਲੌਖਾ,** ਸਃ—ਇੱਕ ਤਰ੍ਹਾਂ ਦਾ ਕੱਦੂ ।

**ਲੌਂਗ,** ਪੁਃ—ਇੱਕ ਮਸ਼ਹੂਰ ਗਰਮ ਮਸਾਲਾ, ਨੱਕ ਦਾ ਇੱਕ ਗਹਿਣਾ ॥

**ਲੌਂਠ,** ਪੁਃ—ਵੱਡਾ, ਮੋਟਾ, ਲੰਮਾ ਮਨੁੱਖ ॥

**ਲੌਂਡਾ** / **ਲੌਂਡਾ** } ਪੁਃ—ਮੁੰਡਾ, ਲੜਕਾ, ਨੌਕਰ, ਮਰਦ ॥

**ਲੌਂਡੀ** / **ਲੌਂਡੀ** } ਸਃ—ਕੁੜੀ, ਲੜਕੀ, ਟਹਿਲਣ, ਗੋਲੀ।

**ਲੌਢਾ (ਢੀ),** ਵਿਃ—'ਲਹੁੜਾ' ਵੇਖੋ

**ਲੌਣ,** ਪੁਃ—ਸਲੂਣਾ, ਰੋਟੀ ਨਾਲ ਖਾਣ ਵਾਲੀ ਤਰਕਾਰੀ, ਵੱਢੇ ਹੋਏ ਫ਼ਸਲ, ਘੱਗਰੀ ਦੀ ਕੰਨੀ, ਸੁੱਥਣ ਦੀ ਲਾਲ ਲੀਹ ॥
ਅਵਃ—ਨੇੜੇ, ਲਾਗੇ, ਛੱਤਰ ਛੁਹਿਆ ॥

**ਲੌਣਾ,** ਕ੍ਰਿਃ—ਬਹੁਤ ਬੋਲਣਾ, ਬਕਣਾ, ਕਾਂ ਕਾਂ ਕਰਨਾ, ਤੱਤੀ ਥਾਂ ਦੀ ਵਾਉ ਦਾ ਹਿਲਣਾ, ਮਾਰ ਖਾਣ ਨੂੰ ਕਰਨਾ (ਕਿਸੇ ਅੰਗ ਦਾ) ॥

**ਲੌਤੀ,** ਸਃ—ਛੱਪਰ ਦੀ ਛੱਤ ਦਾ ਕੰਢਾ ॥

**ਲੌਂਦ** / **ਲੌਂਦੂ** } ਪੁਃ, ਸਃ—ਤੀਜੇ ਵਰ੍ਹੇ ਦਾ ਤੇਰ੍ਹਵਾਂ ਮਹੀਨਾ, ਵਾਧੂ ਗੱਲ ॥
ਵਿਃ—ਅਵਾਜਾ ॥

**ਲੌਂਦਾ,** ਪੁ:-ਡਲੀ, ਮੱਖਣ ਦੀ ਗੋਲੀ, ਮਠਿਆਈ

**ਲੌਲ,** ਸ:—ਕੰਨ ਦਾ ਹੇਠਲਾ ਹਿੱਸਾ, ਚੋਰੀ ਦੇ ਮਾਲ ਦਾ ਪਤਾ ।

## ਵ

**ਵ,** ਪੁ:—ਵੱਵਾ, ਗੁਰਮੁਖੀ ਪੈਂਤੀ ਦਾ ਚੌਂਤੀਵਾਂ ਅੱਖਰ ।

**ਵੱਸ,** ਪ:—ਤਾਕਤ, ਅਖ਼ਤਿਆਰ, ਕਾਬੂ, 'ਬੱਸ' ਵੇਖੋ ।

**ਵੰਸ,** ਪੁ:-'ਬੰਸ' ਵੇਖੋ ।

**ਵਸਕੀਨ,** ਪੁ:—ਵਾਸੀ, ਵੱਸਣ ਵਾਲਾ ।

**ਵੱਸਣਾ,** ਕ੍ਰਿ:—ਰਹਿਣਾ, ਅਬਾਦ ਹੋਣਾ, ਬਸਣੀ ਪੈਣੀ, ਬਰਸਣਾ (ਮੀਂਹ ਆਦਿਕ) ।

**ਵਸਣਾ (ਠਾ),** ਪ:-ਸਰਾਫਾਂ ਦੀ ਗੁਥਲੀ ਜਿਸ ਉੱਤੇ ਨਗਦੀ ਰੱਖਦੇ ਹਨ ।

**ਵਸਣੀਕ,** ਪੁ:, ਸ:—ਵੱਸਣ ਜਾਂ ਰਹਿਣ ਵਾਲਾ (ਲੀ) ।

**ਵਸਤ**
**ਵਸਤੀ**
**ਵਸਤੂ** } 'ਬਸਤ' 'ਬਸਤੀ' 'ਬਸਤੂ' ਵੇਖੋ ।

**ਵਸਦਾ ਰਸਦਾ,** ਵਿ:—ਵਿਆਹਿਆ ਹੋਯਾ, ਘਰ ਵਿੱਚ ਰਹਿੰਦਾ ।

**ਵਸਮਾ**
**ਵਸਮਾਂ** } ਪੁ:—ਪੀਠੇ ਹੋਏ ਨੀਲ ਦੇ ਪੱਤ੍ਰ ਜਿਸ ਨਾਲ ਵਾਲ ਰੰਗਦੇ ਹਨ ।

**ਵਸਲ,** ਪੁ:—ਮੇਲ, ਜੋੜ, ਇਸਤ੍ਰੀ ਪੁਰਖ ਦਾ ਸੰਗ

**ਵੰਸਲੋਚਣ,** ਪੁ:-'ਬੰਸਲੋਚਨ' ਵੇਖੋ ।

**ਵਸਵਸਾ,** ਪੁ:-ਭਰਮ, ਸ਼ੱਕ, ਖੋਟੀ ਮੱਤ ।

**ਵਸਵਾਸ,** ਪੁ:—ਭਰਮ, ਡਰ, ਝਿਜਕ, ਵਸਾਹ, ਭਰੋਸਾ ।

**ਵਸਵਾਸਣ,** ਸ:
**ਵਸਵਾਸੀ,** ਪੁ: } ਜੋ ਵਸਵਾਸ ਕਰੇ ।

**ਵਸਾਉਣਾ,** ਕ੍ਰਿ:-ਬਸਾਉਣਾ, ਅਬਾਦ ਕਰਨਾ, ਛੱਟ ਕੇ ਦਾਣੇ ਕੇਰਨਾ, ਬਰਸਾਉਣਾ ।

**ਵਸਾਉਲੀ**
**ਵੰਸਾਉਲੀ** } ਸ:-ਕੁਰਸੀ ਨਾਮਾ ।

**ਵਸਾਊ,** ਵਿ:-ਅਬਾਦ, ਵਸਾਉਣ ਵਾਲਾ । ਸ:-ਇੱਕ ਚਿੱਟੀ ਚਾਦਰ ।

**ਵਸਾਖ**
**ਵਸਾਖੀ** } 'ਬਸਾਖ' 'ਬਸਾਖੀ' ਵੇਖੋ ।

**ਵਸਾਰ,** ਸ:-ਹਲਦੀ ।

**ਵੰਸਾਵਲੀ,** ਸ:-ਕੁਰਸੀ ਨਾਮਾ ।

**ਵਸੀਠ,** ਵਿ:-ਜੋ ਰਾਗ ਦਾ ਢੰਗ ਜਾਣੂ ਨਹੀਂ, ਜੋ ਮਿਰਾਸੀ ਨਹੀਂ ।

**ਵਸੀਆਂ**
**ਵਸੀਵਾਂ** } ਪੁ:-ਹੱਦ, ਬੰਨਾ, ਬੰਦਾ ।

**ਵਸੀਲਾ,** ਪੁ:-ਕਾਰਣ, ਜਿਸ ਦੀ ਰਾਹੀਂ ਕੰਮ ਸਰੇ ॥

**ਵਸੂਆਂ,** ਪੁ:-ਰਹਿਣ ਦਾ ਥਾਂ, ਘਰ, ਡੇਰਾ ॥

**ਵਸੂਟੀ,** ਸ:-ਇਕ ਜੰਗਲੀ ਝਾੜੀ ॥

**ਵਸੂਲ,** ਵਿ:-ਰਕਮ ਦਾ ਮਿਲਣਾ, ਉਗਰਾਹੀ (ਹੋਣਾ,ਕਰਨਾ)॥

**ਵਸੇਬਾ, ਵਸੇਂਬਾ, ਵਸੇਰਾ, ਵਸੋਂ, ਵਸੋਆ** } ਪੁ:-'ਬਸੇਬਾ' 'ਬਸੇਰਾ' 'ਬੱਸੋਂ' 'ਬਸੋਆ' ਵੇਖੋ।

**ਵਹੰਗੀ,** ਸ: 'ਬਹਿੰਗੀ' ਵੇਖੋ।

**ਵਹਣ,** ਪੁ, ਸ:-ਆੜ੍ਹੀ-ਮਾੜ੍ਹੀ ਵਾਹੀ ਹੋਈ ਪੈਲੀ ॥

**ਵਹਣਾ,** ਕ੍ਰਿ: **ਵਹਣੀ,** ਸ: } 'ਵਾਹਣਾ' 'ਵਾਹਣੀ' ਵੇਖੋ।

**ਵਹਦਰ,** ਪੁ: **ਵਹਦਰੀ,** ਸ: } ਕੰਮ ਦਾ ਤਸਮਾ ॥

**ਵਹਦਾ,** ਪੁ:-ਅਕਰਾਰ, ਬਚਨ (ਕਰਨਾ)।

**ਵਹਮ, ਵਹਮਣ, ਵਹਮਾ, ਵਹਮੀ** } 'ਵਹਿਮ' ਆਦਿਕ ਵੇਖੋ।

**ਵਹਰ,** ਸ:-ਮੱਦਤ, ਸਹਾਇਤਾ, ਲੋਕਾਂ ਦੀ ਭੀੜ (ਹੋਣੀ, ਕਰਨੀ) ॥

**ਵਹਲ,** ਸ:-'ਵਹਿਲ' ਵੇਖੋ॥

**ਵਹਾਉਣਾ,** ਕ੍ਰਿ:-ਵਗਾਉਣਾ, ਹੇਠਾਂ ਲਮਕਾਉਣਾ, ਵਾਹੀ ਕਰਾਉਣਾ ॥

**ਵਹਾਊ,** ਵਿ:-ਵਾਹੁਣ ਜੋਗਾ, ਜੋ ਕਿਸੇ ਚੀਜ਼ ਦੀ ਪਰਵਾਹ ਨਾਂ ਕਰੇ ਤੇ ਜਾਣ ਦੇਵੇ ॥

**ਵਹਾਈ,** ਸ:-ਵਾਹੀ ॥

**ਵਹਾਂਗੀ,** ਸ:-'ਬਹਿੰਗੀ' ਵੇਖੋ॥

**ਵਹਿਸ਼,** ਪੁ:-ਜੰਗਲਪੁਣਾਈ, ਵਹਿਸ਼ੀ ਪੁਣਾ,ਸੁਦਾ॥

**ਵਹਿਸ਼ੀ,** ਵਿ:, ਪੁ:-ਜੰਗਲੀ ਆਦਮੀ, ਅਣਪੜ੍ਹ, ਪਾਗਲ ॥

**ਵਹਿਕੌਲ,** ਵਿ:-ਬਾਹਰਲਾ ॥

**ਵਹਿੰਗੀ,** ਸ:-'ਬਹਿੰਗੀ' ਵੇਖੋ ॥

**ਵਹਿ ਚੱਲਣਾ,** ਕ੍ਰਿ:-ਵਗਣ ਲੱਗਣਾ, ਕਿਸੇ ਪਾਸੇ ਬਹੁਤ ਧਿਆਨ ਦੇਣਾ ॥

**ਵਹਿਜਤ,** ਸ:-ਆਦਤ, ਸੁਭਾਉ, ਵਾਦੀ ॥

**ਵਹਿਣ,** ਪੁ:-ਨਦੀ ਦਾ ਬਹਾਉ, ਰੋੜ੍ਹ, ਖਿਆਲ ਧਿਆਨ।

**ਵਹਿਣਾ,** ਕ੍ਰਿ:-ਵਗਣਾ, ਤਰਨਾ, ਚੰਚਲ ਹੋਣਾ ॥

**ਵਹਿਣੀ,** ਸ:-ਮੋਰੀ, ਪਰਨਾਲਾ ॥

**ਵਹਿਤਰ,** ਪੁ: ਸਵਾਰੀ ਦਾ ਜਾ ਭਾਰ ਲਦਣ ਵਾਲਾ ਜਨੌਰ ॥

**ਵਹਿਦਤ,** ਸ:-'ਵਹਿਜਤ' ਵੇਖੋ॥

**ਵਹਿੰਦਾ,** ਵਿ:-ਵਗਦਾ (ਪਾਣੀ) ॥

**ਵਹਿੰਦੇ,** ਕ੍ਰਿ:, ਵਿ:–ਛੇਤੀ, ਤੁਰਦੇ, ਵਗਦੇ ॥

**ਵਹਿਮ:** ਪੁ:–ਖਿਆਲ, ਭਰਮ, ਸ਼ੱਕ, ਭੁਲੇਖਾ ।

**ਵਹਿਮਣ,** ਸ: } ਜੋ ਵਹਿਮ ਜਾਂ ਭਰਮ ਕਰੇ ॥
**ਵਹਿਮੀ,** ਪੁ: }

**ਵਹਿਮਾ,** ਪੁ:–ਚਿੰਤਾ, ਡਰ, ਭਰਮ ।

**ਵਹਿੜ** } ਸ:–ਵੱਛੀ ॥
**ਵਹਿੜੀ** }

**ਵਹਿੜਾ,** ਪੁ:–ਵੱਛਾ, ਛੋਟਾ ਸਾਨ੍ਹ ।

**ਵਹੀ,** ਸ: } 'ਬਹੀ' ਅਤੇ 'ਬਹੀ ਖਾਤਾ' ਵੇਖੋ ॥
**ਵਹੀ ਖਾਤਾ,** ਪੁ: }

**ਵਹੀਣ (ਣ)** } 'ਬਹੀਣ' 'ਬਹੀਰ' ਵੇਖੋ ।
**ਵਹੀਰ** }

**ਵਹੁਟੀ,** ਸ: } 'ਬਹੁਟੀ' 'ਬਹੋੜਾ' ਵੇਖੋ
**ਵਹੋੜਾ,** ਪੁ: }

**ਵਕਤ,** ਪੁ:–ਸਮਾ, ਵੇਲਾ, ਮੌਕਾ ।

**ਵਕਮ,** ਸ:–ਇਕ ਲਕੜੀ ਜਿਸ ਵਿੱਚੋਂ ਲਾਲ ਰੰਗ ਨਿਕਲਦਾ ਹੈ ॥

**ਵੱਕਮਣਾ,** ਕ੍ਰਿ: -ਸੂਲ ਵਾਲੀ ਹੋਣਾ (ਗਊ ਆਦਿਕ) ॥

**ਵਕਮੀ,** ਵਿ:–ਵਕਮ, ਨਸਪਾਲ ਅਤੇ ਫਟਕੜੀ ਦੇ ਰੰਗ ਵਾਲਾ ॥

**ਵਕਰਾ,** ਪੁ:–ਖੁਲ੍ਹੇ ਮਦਾਨ ਵਿੱਚੋਂ ਮੀਂਹ ਦਾ ਪਾਣੀ ਪੈਲੀਆਂ ਵਿੱਚ ਲੈ ਜਾਣ ਲਈ ਜੋ ਬੰਦ ਬਣਾਇਆ ਜਾਵੇ, ਛੋਟਾ ਨਾਲਾ ਜੋ ਵੱਡੇ ਨਾਲੋਂ ਵੱਖੋਂ ਬੰਦ ਵਿੱਚ ਜਾਵੇ ॥

**ਵਕਾਇਣ,** ਸ:–'ਬਕਾਇਣ' ਵੇਖੋ ।

**ਵਕਾਲਤ,** ਸ:–ਵਕੀਲ ਦਾ ਕੰਮ, ਵਕੀਲੀ ।

**ਵਕੀਲ,** ਪੁ:–ਦੂਜੇ ਵੱਲੋਂ ਹੋ ਕੇ ਕੋਈ ਕੰਮ ਕਰਨ ਵਾਲਾ, ਮੁਦਈ ਜਾਂ ਮੁਦਾਲੇ ਵੱਲੋਂ ਜੋ ਅਦਾਲਤ ਵਿੱਚ ਝਗੜੇ, ਦੂਤ

**ਵਕੀਲ ਕਰਨਾ,** ਕ੍ਰਿ:–ਵਕੀਲ ਨੂੰ ਕੁਝ ਦੇਕੇ ਅਦਾਲਤ ਵਿੱਚ ਝਗੜਾਉਣਾ ॥

**ਵਕੀਲੀ,** ਸ:–ਵਕੀਲ ਦਾ ਕੰਮ, ਵਕਾਲਤ ॥

**ਵਕੈਣ,** ਸ: –'ਬਕਾਇਣ' ਵੇਖੋ ॥

**ਵੱਕੋਂਦੀ,** ਵਿ:–ਸੂਲ ਵਾਲੀ (ਗਊ ਆਦਿਕ) ॥

**ਵੱਖ,** ਵਿ:—ਅਲੱਗ, ਜੁਦਾ, ਅਡ, ਨਿਆਰਾ ॥
ਪੁ:—ਸਰੀਰ ਦਾ ਇੱਕ ਪਾਸਾ (ਮਨੁੱਖ ਜਾਂ ਘੋੜੇ ਦਾ) ।

**ਵੱਖ ਵੱਖ,** ਕ੍ਰਿ:, ਵਿ:—ਅਲੱਗ ਹੋਕੇ, ਜੁਦਾ ਜੁਦਾ ।

**ਵਖਤ** } ਪੁ:—ਵਕਤ, ਸਮਾ, ਵੇਲਾ, ਮੌਕਾ, ਬਿਪਤਾ ।
**ਵਖਤੁ** }

**ਵਖਤ ਨੂੰ ਫੜ ਬੈਠਣਾ** } ਕ੍ਰਿ:—ਪਛਤਾਵਣ ਲਗਣਾ ।
**ਵਖਤ ਨੂੰ ਫੜੇ ਜਾਣਾ** }

**ਵਖਤ ਪੈਣਾ,** ਕ੍ਰਿ:—ਬਿਪਤਾ ਪੈਣੀ, ਔਖੇ ਹੋਣਾ ॥

**ਵੱਖਰ,** ਪੁ:—ਬ੍ਯਪਾਰ ਵਿੱਚ ਲਾਇਆ ਹੋਇਆ ਧਨ, ਰਾਸ, ਮਾਲ ॥

**ਵਖਰਾ,** ਪੁ:—ਹਿੱਸਾ, ਭਾਗ ॥

**ਵੱਖਰਾ,** ਵਿਃ—ਅਲੱਗ, ਜੁਦਾ, ਨਿਆਰਾ, ਔਖਾ ॥

**ਵਖਾਣ,** ਪੁਃ—ਬਿਆਨ, ਹਾਲ, ਵਾਰਤਾ, ਖੋਲ੍ਹ ਕੇ ਦੱਸੇ ਹੋਏ ਅਰਥ ।

**ਵਖਾਣਨਾ,** ਕ੍ਰਿਃ—ਬਿਆਨ ਕਰਨਾ ਹਾਲ ਸੁਣਾਉਣਾ, ਖੋਲ੍ਹ ਕੇ ਅਰਥ ਦੱਸਣਾ

**ਵਖਾਦ**
**ਵਖਾਧ**
**ਵਖਾਧਣ**
**ਵਖਾਧੀ**
} 'ਬਖਾਦ' ਆਦਿਕ ਵੇਖੋ ॥

**ਵਖਿਆਣ,** ਪੁਃ—ਲੈਕਚਰ, ਬਿਆਨ, ਵਖਾਣ ॥

**ਵੱਖੀ,** ਸਃ—ਮਨੁੱਖ ਜਾਂ ਪਸ਼ੂ ਦੇ ਸਰੀਰ ਦਾ ਪਾਸਾ ।

**ਵਖੇੜਾ,** ਪੁਃ—ਝਗੜਾ, ਪੁਆੜਾ, ਧੰਧਾ

**ਵਖੋਧ**
**ਵਖੋਧਣ**
**ਵਖੋਧੀ**
} 'ਬਖਧ' ਆਦਿਕ ਵੇਖੋ ।

**ਵੱਖੋ ਵੱਖ,** ਵਿਃ—ਵੱਖ ਵੱਖ, ਅਲੱਗ ਅਲੱਗ, ਅੱਡ ਅੱਡ

**ਵੱਖੋ ਵੱਖੀ,** ਕ੍ਰਿਃ ਵਿਃ—ਅੱਡ ਅੱਡ ਹੋ ਕੇ, ਵਖਰਾ ਵਖਰਾ ।

**ਵੱਗ,** ਪੁਃ—ਡੰਗਰਾਂ ਦਾ ਇਕੱਠ, ਚੌਣਾ ॥

**ਵੰਗ,** ਸਃ—ਲਾਖ ਜਾਂ ਕੱਚ ਦੀ ਚੂੜੀ, ਤਾਕਤ ਦੀ ਇਕ ਦੁਆ, ਇਕ ਮੁੜੀ ਹੋਈ ਛੋਟੀ ਕੁਹਾੜੀ ॥

ਪੁਃ—ਵੱਸ, ਅਖ਼ਤਿਆਰ ॥

**ਵੰਗ ਵਿਚ ਆਉਣਾ,** ਕ੍ਰਿਃ ਅਧੀਨ ਹੋ ਜਾਣਾ ॥

**ਵਗਨੂਆ,** ਪੁਃ—'ਬਗਨੂਆ' ਵੇਖੋ ॥

**ਵਗਣਾ,** ਕ੍ਰਿਃ—ਤੁਰਨਾ, ਪਾਣੀ ਦਾ ਰੁੜ੍ਹਨਾ, ਵਾਉ ਦਾ ਜ਼ੋਰ ਨਾਲ ਚਲਣਾ, ਗਿੱਲੀ ਪਤਲੀ ਚੀਜ਼ ਦਾ ਨਿਕਲਣਾ, ਵੱਜਣਾ, ਪੈਣਾ (ਉਹ ਨੂੰ ਰੱਬੀ ਦੀ ਮਾਰ ਵਗੀ ।) ॥

**ਵਗਦੇ,** ਕ੍ਰਿਃ, ਵਿਃ—ਛੇਤੀ, ਝਬਦੇ, ਸ਼ਤਾਬੀ ॥

**ਵੰਗਣਾ,** ਪੁਃ—'ਬੰਗਾਣਾ' ਵੇਖੋ ॥

**ਵੱਗਮਾਂ,** ਵਿਃ—ਠੀਕ, ਉਸੇ ਤਰਾਂ ਦਾ ॥
ਕ੍ਰਿਃ, ਵਿਃ—ਉਸੇ ਤਰਾਂ ॥

**ਵਗਾਉਣਾ,** ਕ੍ਰਿਃ—ਟੋਰਨਾ, ਰੋੜ੍ਹਨਾ, ਚਲਾਉਣਾ, ਸੁੱਟਣਾ, ਵਿਗਾੜਨਾ ॥

**ਵਗਾਹਵਾਂ,** ਵਿਃ—ਵਗਾਹ ਮਾਰਿਆ ਹੋਯਾ, ਕਾਹਲੀ ਨਾਲ ਆਖਿਆ ਹੋਯਾ ॥

**ਵਗਾਹੁਣਾ,** ਕ੍ਰਿਃ—ਸਿੱਟ ਦੇਣਾ, ਜ਼ੋਰ ਨਾਲ ਪਰੇ ਮਾਰਨਾ ॥

**ਵਗਾਰ,** ਸਃ
**ਵੰਗਾਰਨਾ,** ਕ੍ਰਿਃ
**ਵਗਾਰੀ,** ਪੁਃ
} 'ਬਗਾਰ' 'ਬੰਗਾਰਨਾ' 'ਬਗਾਰੀ' ਵੇਖੋ ॥

**ਵੱਚ,** ਸਃ—'ਵਰਚ' ਵੇਖੋ, ਨਾਲੇ 'ਬੱਚ' ॥

**ਵਗੈਰਾ,** 'ਆਦਿਕ' ਵੇਖੋ ॥

**ਵਛਾਉ**
**ਵਛਾਉਣਾ**
**ਵਛਾਵਾ**
**ਵਛੇਲਾ (ਲੀ)** } 'ਬਛਾਉ' ਆਦਿਕ ਵੇਖੋ ॥

**ਵੱਛਲ,** ਵਿ:—ਜੋ ਦਯਾ ਕਰੇ ਜਾਂ ਪੁੱਚਕਾਰੇ, ਰੱਛਕ, ਪਿਆਰਾ ॥

**ਭਗਤ ਵੱਛਲ,** ਵਿ:—ਭਗਤਾਂ ਦਾ ਰੱਛਕ ਜਾਂ ਪਿਆਰਾ ॥

**ਵੱਛਾ (ਛੀ)**
**ਵਛਾਉਣਾ**
**ਵਛਾਈ**
**ਵਛੇਰਾ (ਰੀ)** } 'ਬੱਛਾ' ਆਦਿਕ ਵੇਖੋ ॥

**ਵਜਹ,** ਸ:—ਸਬਬ, ਕਾਰਣ, ਢੰਗ, ਸ਼ਕਲ, ਬਣਾਉਟ ॥

**ਵਜਣਾ**
**ਵੱਜਣਾ** } ਕ੍ਰਿ:—ਅਵਾਜ਼ ਨਿਕਲਣੀ (ਵਾਜੇ ਆਦਿਕ ਦੀ), ਪੈਣਾ; ਖੜਕਣਾ, ਤੋਪ ਚਲਣੀ, ਹੋਰ ਨਾਲ ਵੱਜ ਟੱਕਰਨੇ ।

**ਵੈਜਣਾ,** ਕ੍ਰਿ:—ਜਾਣਾ, ਵਿਛੜਨਾ, ਮਰਨਾ ॥

**ਵਜੀਰੂ**
**ਵਜੀਰੂਣ**
**ਵਜੀਰੀ**
**ਵ[illegible]**
**ਵਜਨੀ** } 'ਬਜੀਰੂ' ਆਦਿਕ ਵੇਖੋ ।

**ਵਜ ਵਜਾ ਕੇ,** ਕ੍ਰਿ:, ਵਿ:—ਢੰਡੋਰਾ ਦੇ ਕੇ, ਸਭ ਨੂੰ ਦੱਸ ਕੇ ॥

**ਵਜਾਉਣਾ**
**ਵੰਜਾਉਣਾ** } ਕ੍ਰਿ:—'ਬਜਾਵਣਾ' 'ਗੰਵਾਉਣਾ' ਵੇਖੋ

**ਵੱਜਿਆ ਵੱਜਿਆ,** ਵਿ:—ਮਸ਼ਹੂਰ, ਉੱਘਾ ।

**ਵੰਜੀ,** ਸ:—ਨਹਿਰ ਵਿੱਚੋਂ ਕੱਢੀ ਹੋਈ ਖਾਲ ॥

**ਵਜ਼ੀਫ਼ਾ,** ਪੁ:—ਰੋਜ਼ ਦਾ ਕੰਮ, ਅਭਿਆਸ, ਮਦਦ ਦੀ ਤੌਰ ਪੁਰ ਜੋ ਤਨਖਾਹ (ਤਲਬ) ਕਿਸੇ ਨੂੰ ਮਿਲੇ ।

**ਵਜ਼ੂ,** ਪੁ:—'ਉਜ਼ੂ' ਵੇਖੋ ।

**ਵੰਝ,** ਪੁ:—ਵਾਂਸ, ਤੀਸੂ ਦਾ ਡੰਡਾ ।

**ਵੰਝਲੀ,** ਸ:—ਬਾਂਸਰੀ, ਮੁਰਲੀ ।

**ਵੰਞਣਾ**
**ਵੰਵਣਾ** } ਕ੍ਰਿ:—'ਵੰਜਣਾ' ਵੇਖੋ ॥

**ਵੱਟ,** ਪੁ:—'ਬੱਟ' ਵੇਖੋ ॥
ਸ:—ਖੇਤ ਦੀ, ਬੰਨੀ, ਬੰਦ, ਸਰੀਰ ਦੀ ਹਾਲਤ

**ਵੱਟ ਮਾਰਨੀ,** ਕ੍ਰਿ:—ਬੰਨ੍ਹ ਮਾਰਨਾ, ਬੰਨੀ ਬਣਾ ਕੇ ਪਾਣੀ ਰੋਕਣਾ ।

**ਵਟਹਿਰੀ (ਰੀ),** ਸ: 'ਬਟੇਹਰਾ' ਵੇਖੋ ।

**ਵੱਟਕ,** ਸ:—ਚੀਜ਼ਾਂ ਦੇ ਵੇਚਣ ਤੋਂ ਜੋ ਰਕਮ ਮਿਲੇ, ਆਮਦਨ, ਮਜ਼ਦੂਰੀ, ਸਾਖ, ਪਤ ॥

**ਵਟਣਾ,** ਕ੍ਰਿ:—'ਬੱਟਣਾ' ਵੇਖ ।

**ਮੱਥਾ ਵੱਟਣਾ,** ਕ੍ਰਿ:—ਗੁੱਸੇ ਨਾਲ ਮੱਥੇ ਉੱਤੇ ਵੱਟ ਪਣੇ ।

**ਮੁੱਛਾਂ ਵੱਟਣੀਆਂ,** ਕ੍ਰਿ:—ਮੁੱਛਾਂ ਨੂੰ ਵਲ ਦੇ ਉਤਾਂਹ ਕਰਨ ॥

**ਵਟਣੀ,** ਸ:
**ਵਟਣੂ,** ਪੁ: } 'ਬਟਣੀ' ਵੇਖੋ ॥

**ਵੱਟਤ,** ਸ:—'ਵੱਟਕ' ਵੇਖੋ ।

**ਵਟਨਾ,** ਪੁ:—'ਬਟਨਾ' ਵੇਖੋ ॥

**ਵਟਨਾਮਾਂ (ਵਾਂ),**
**ਵਟਨਾਮੀ (ਵੀਂ)** } 'ਵੜਨਾਮਾ' ਵੇਖੋ ॥

**ਵਟਲੋਹ**
**ਵਟਲੋਹਾ**
**ਵਟਲੋਹੀ** } 'ਬਟਲੋਹ' ਆਦਿਕ ਵੇਖੋ ॥

**ਵਟਵਾਉਣਾ,** ਕ੍ਰਿ:—ਵੱਟਣ ਦਾ ਕੰਮ ਕਰਾਉਣਾ ॥

**ਵਟਵਾਈ,** ਸ:—ਵੱਟਣ ਦਾ ਕੰਮ ਜਾਂ ਮਜੂਰੀ ।

**ਵੱਟਾ**
**ਵਟਾਉਣਾ,**
**ਵਟਾਊ**
**ਵਟਾਈ**
**ਵਟਾਂਦਰਾ**
**ਵਟਾ ਲੈਣ**
**ਵਟਿਹਾੜਾ**
**ਵੱਟੀ** } 'ਬੱਟ' ਆਦਿਕ ਵੇਖੋ ।

**ਵੱਟੇ,** ਪ:—'ਬੱਟੇ' ਵੇਖੋ

**ਵੱਟੂ ਹਾੜਣੇ,** ਕ੍ਰਿ:—ਟਾਕਰਾ ਜਾਂ ਸਾਮ੍ਹਣਾ ਕਰਨਾ ।



**ਵਟ੍ਹਆਲ,** ਪੁ:—ਚੌਕੀਦਾਰ, ਪਹਿਰਾ ਦੇਣ ਵਾਲਾ ॥

**ਵਟੂਆ,** ਪੁ:—'ਬਟੂਆ' ਵੇਖੋ ॥

**ਵਟੇਹਰੀ**
**ਵਟਹੜੀ**
**ਵਟੈਹੜੀ** } ਸ:—'ਬਟੇਹਰੀ' ਵੇਖੋ ॥

**ਵਟੇਲ,** ਵਿ:—ਚੰਗੀ ਤਰਾਂ ਵੱਟਿਆ ਹੋਇਆ (ਧਾਗਾ) ॥

**ਵੈਡ**
**ਵਡੈਸ**
**ਵੈਡਣਾ** } 'ਬੈਡ' ਆਦਿਕ ਵੇਖੋ ॥

**ਵੈਡਣਾ ਵਲਾਉਣਾ,** ਕ੍ਰਿ:—ਸਰਬੰਧੀਆਂ ਜਾਂ ਗਰੀਬਾਂ ਵਿਚ ਮਠਿਆਈ ਆਦਿਕ ਵੰਡਣੀ ।

**ਵਡਨਾਮਾ (ਵਾਂ)**
**ਵਡ ਨਾਮੀ (ਵੀਂ)** } 'ਬਡ ਨਾਮ' ਆਦਿਕ ਵੇਖੋ ॥

**ਵਡਪਣ,** ਪੁ:—ਵੱਡੇ ਹੋਣ ਦਾ ਗੁਣ ॥

**ਵਡਫੂਲਗੀ**
**ਵਡ ਫੂਲੀ**
**ਵਡ ਬੋਲ (ਲਾ)**
**ਵਡ ਬੋਲੀ** } 'ਬੜ ਫੂਲਗੀ' ਆਦਿਕ ਵੇਖੋ ।

**ਵੱਡਾ**
**ਵੱਡੀ** } ਵਿ:—ਜਿਸ ਦਾ ਕਦ ਮੇਲ ਉਮਰ ਦਰਜਾ ਧਨ ਆਦਿਕ ਵਧਕੇ ਹੋਵੇ ॥
ਪੁ:—ਪਿਉ ਦਾਦਾ ਆਦਿਕ ਜਿਨ੍ਹਾਂ ਦੀ ਅੰਸ ਚਲੀ ਹੋਵੇ ॥

**ਵੱਤ,** ਕ੍ਰਿ:, ਵਿ:—ਮੁੜ, ਫੇਰ ।

ਸ:-ਜ਼ਮੀਨ ਦੀ ਤਰੀ, ਮੌਕਾ, ਠੀਕ ਹਾਲਤ ॥

**ਵੰਤ**
**ਵੰਤੀ** } ਵਿ:—ਵਾਲਾ (ਲੀ), ਜਿਹਾ ਕਿ ਧਨਵੰਤ (ਤੀ) ॥

**ਵਤਨ,** ਪੁ:—ਆਪਣਾ ਮੁਲਕ, ਦੇਸ, ਜਨਮ ਭੂਮ, ਘਰ ॥

**ਵੱਤਰ,** ਸ:—ਵੱਤ, ਜ਼ਮੀਨ ਦੀ ਤਰੀ ।

**ਵੱਤਾ,** ਵਿ:—ਵਿੰਗਾ, ਟੇਢਾ, ਕਰੂਪ, ਖ਼ਰਾਬ, ਆਦਿ ॥

**ਵੰਤਾ**
**ਵੰਤੀ** } ਵਿ:—ਵਾਲਾ (ਲੀ) ਜਿਹਾ ਕਿ ਧਨਵੰਤਾ (ਤੀ) ॥

**ਵਤਾਊਂ,** ਪੁ:—ਮਸ਼ਹੂਰ ਭਾਜੀ, ਬਤਾਊਂ, ਬੈਂਗਣ ॥

**ਵਤੀਸਰ,** ਪੁ:—ਲਾਗੀ ਨਾਈ ਪਰੋਹਤ ਆਦਿਕ ।

**ਵਦੈਗੀ,** ਸ:—ਵੈਦ ਦਾ ਕੰਮ, ਹਕੀਮੀ ।

**ਵਦਣਾ,** ਕ੍ਰਿ:
**ਵੰਦਣਾ,** ਕ੍ਰਿ: } 'ਬਦਣ' 'ਬੰਦਣਾ' ਵੇਖੋ ॥

**ਵੰਦੂਖੜੀ,** ਸ:-ਛੋਟੀ ਬੰਦੂਕ ।

**ਵੱਧ,** ਸ:—ਵਾਧਾ, ਵਧੇਊ ॥

ਵਿ:—ਬਹੁਤ, ਜ਼ਿਆਦਾ ।

ਸ:—ਜ਼ਿਆਦਤੀ, ਵਧੇਰਾ ।

**ਵਧਣਾ,** ਕ੍ਰਿ:—ਬਹੁਤ ਜਾਂ ਵੱਡੇ ਹੋਣਾ, ਅੱਗੇ ਚਲਣਾ, ਕੋਈ ਰੀਤ ਰਸਮ ਕਰਕੇ ਉੱਠਣਾ, ਸੁਖ ਦਾ ਵਾਧਾ ਹੋਣਾ, ਮੁੱਕਣਾ ।

**ਵਧਣਾ ਫੁਲਣਾ,** ਕ੍ਰਿ:—ਤਰੱਕੀ ਕਰਨਾ, ਧਨ ਆਦਿ ਦਾ ਵਧਣਾ, ਫੁਲਣਾ ॥



**ਵਧੰਤ**
**ਵਧੰਤੂ** } ਪੁ:—ਬੀਮਾਰੀ ਦੇ ਜ਼ੋਰ ਦਾ ਵੱਧਣਾ ॥

**ਵਧਨਾ,** ਪੁ:—ਟੂਟੀ ਵਾਲਾ ਇੱਕ ਮਿੱਟੀ ਦਾ ਭਾਂਡਾ ।

**ਵੱਧਰੀ,** ਸ:—'ਬੱਧਰੀ' ਵੇਖੋ ।

**ਵਧਾਉ,** ਪੁ:—ਵੱਧ ਹੋਣਾ, ਵਧੀਕੀ, ਵਧਿਆ ਹੋਇਆ ਹਿੱਸਾ ।

**ਵਧਾਉਣਾ,** ਕ੍ਰਿ:—ਵੱਧ ਕਰਨਾ, ਫੈਲਣਾ, ਗਹਿਣੇ ਲਾਹੁਣਾ, ਦੀਵਾ ਬੁਝਾਉਣਾ, ਹੱਟੀ ਬੰਦ ਕਰਨਾ, ਮੁਕਾਉਣਾ ॥

**ਵਧਾਊ,** ਵਿ:—ਵਧਣ ਵਾਲਾ, ਜਿਸ ਦੇ ਵਧਣ ਦੀ ਆਸ ਹੋਵੇ ॥

**ਵਧਾਈ,** ਸ:—ਅਸੀਸ, ਵਾਧਾ ਮੰਗਣਾ, ਮੁਬਾਰਕ, ਖ਼ੁਸ਼ੀ ਦੇ ਮੌਕੇ ਤੇ ਜੋ ਦਿੱਤਾ ਜਾਵੇ ॥

**ਵਧਾਣ,** ਪੁ:-ਵਾਧਾ, ਵਧੀਕੀ, ਵਧ ਜਾਣ ਦੀ ਹਾਲਤ ॥

**ਵਧਾਨ ਵਧ ਜਾਣਾ,** ਕ੍ਰਿ:-ਬਖੇੜਾ ਝਗੜਾ ਜਾਂ ਰੋਗ ਬਹੁਤ ਹੋ ਜਾਣਾ ॥

**ਵਧਾਵਾ,** ਪੁ:-ਵਧਣ (ਅੱਗੇ ਚੱਲਣ ਜਾਂ ਉੱਠ ਖਲਣ) ਦਾ ਕੰਮ, ਗਲ ਵਿੱਚ ਪਾਉਣ ਵਾਲਾ ਇਕ ਗਹਿਣਾ ॥

**ਵਧੀ,** ਸ:-'ਬੱਧਰੀ' ਵੇਖੋ ॥

**ਵਧੀਆ,** ਵਿ:—ਚੰਗੀ ਕਿਸਮ ਦੀ ਬਹੁਤ ਮੁੱਲ ਵਾਲਾ (ਚੀਜ਼) ॥

**ਵਧੀਕ,** ਵਿਸ਼, ਕ੍ਰਿ਼ਵਿ਼, ... ਜ਼ਿਆਦਾ, ਬਹੁਤ ।

**ਵਧੀਕੀ,** ਸ਼ਃ—ਜਿੰਨਾ ਚਾਹੀਦਾ ਹੋਵੇ ਉਸ ਤੋਂ ਜ਼ਿਆਦਾ ਹੋਣਾ, ਜ਼ਬਰਦਸਤੀ ।

**ਵੰਧੂਆ,** ਵਿਸ਼—ਖੁੰਧੂਆ, ਕੰਜੂਸੀ ।

**ਵਧੇਰਾ,** ਪੁਃ } ਵਿਸ਼—ਵਧ, ਹਰ ਗੱਲ ...
**ਵਧੇਰੀ,** ਸ਼ਃ } (ਤੋਂ) ਦੂਜੇ ਕੋਲੋਂ ਵੱਧ ।

**ਵਧੇਰੇ,** ਕ੍ਰਿਃ ਵਿਃ—ਬਹੁਤ, ਵੱਧ, ਜ਼ਿਆਦਾ, ਜ਼ਿਆਦਾ, ਜ਼ਿਕਰ ।

**ਵਧੋਤ,** ਪੁਃ—'ਵਧੀਕ' ਵੇਖੋ

**ਵੰਨਗੀ,** ਸ਼ਃ—ਬਾਹਰ ਚੀਜ਼ ਵਿੱਚੋਂ ਪਰਖਣ ਲਈ ਥੋੜਾ ਕੁ, ਨਮੂਨਾ ।

**ਵਨਜ** } ਪੁਃ ਬਪਾਰ, ਦੁਕਾਨਦਾਰੀ,
**ਵਨਜ ਵਿਹਾਰ** } ਲੈਣ ਦੇਣ ।

**ਵੰਨੀ,** ਪੁਃ—ਲਾੜਾ, ਨਵਾਂ ਵਿਆਹਿਆ ਹੋਇਆ ਲੜਕਾ ।
ਵਿਸ਼—ਵਰਗਾ, ਵਾਂਗੂੰ ।

**ਵੰਨੀ,** ਸ਼ਃ—ਵੰਨੀਂ, ਵਹੁਟੀ, ਨਵਰਨੀ ।

**ਵੰਨੇ,** ਕ੍ਰਿਃ, ਵਿਸ਼—ਪਾਸੇ, ਤਰਫ ।

**ਵੰਨੇ ਵੰਨੀ,** ਵਿਸ਼—ਕਈ ਤਰ੍ਹਾਂ ਦੇ ।

**ਵਫ਼ਾ,** ਸ਼ਃ—ਬਚਨ ਪੂਰਾ ਕਰਨਾ, ਅੰਗ ਪਾਲਣਾ, ਅਸਰ, ਲਾਭ, ਨਿਮਕ ਹਲਾਲੀ ।

**ਵਫ਼ਾ ਦਾਰ,** ਵਿਸ਼—ਜੋ ਅੰਗ ਪਾਲੇ ਜਾਂ ਬਚਨ ਪੂਰਾ ਕਰੇ, ਨਿਮਕ ਹਲਾਲ ।

**ਵਫ਼ਾਦਾਰੀ,** ਸ਼ਃ—ਵਫ਼ਾ ਦਾਰ ਹੋਣ ਦਾ ਗੁਣ, ਨਿਮਕ ਹਲਾਲੀ ।

**ਵਫ਼ਾਤ,** ਸ਼ਃ—ਮੌਤ, ਮਰਨਾ (ਹੋਣੀ, ਪਾਉਣੀ) ।

**ਵਫ਼ਾਤ ਸ਼ਰੀਫ਼** } ਸ਼ਃ—ਮਹਮਦ ਸਾਹਿਬ ਦੀ
**ਬਾਰੀ ਵਫ਼ਾਤ** } ਮੌਤ ਦਾ ਦਿਨ ।

**ਵਫ਼ਾਤੀ,** ਵਿਸ਼—ਮੁਸਲਮਾਨਾਂ ਦੇ ਤੀਜੇ ਮਹੀਨੇ ਵਿੱਚ ਜੰਮਿਆ ਹੋਇਆ ।

**ਵੱਯੜਾ** } ਪੁਃ—'ਬੱਯੜਾ' ਵੇਖੋ ।
**ਵੱਯਾ** }

**ਵਯਾਹ**
**ਵਯਾਹਣਾ (ਹੁਣਾ)**
**ਵਯਾਹਤਾ**
**ਵਯਾਕਰਨ**
**ਵਯਾ ਕਰਨੀ**
**ਵਯਾਕਲ (ਕੁਲ)**
**ਵਯਾਜ**
[illegible]
**ਵਯਾਜੜੀਆ**
**ਵਯਾਜੀ**
**ਵਯਾਜੂਬ**
**ਵਯਾਜੂ**
**ਵਯਾਧ**
**ਵਯਾਪਣ**
**ਵਯਾਧੀ**
**ਵਯਾਪਕ**
**ਵਯਾਪਣਾ**
**ਵਯਾਪੀ**
} 'ਬਿਆਹ' ਆਦਿਕ ਵੇਖੋ ।

**ਵਰ,** ਪੁਃ—ਲਾਭ, ਅਸੀਸ, ਖੁਸ਼ ਹੋ ਕੇ ਜੋ ਦਿੱਤਾ ਜਾਵੇ (ਦੇਣਾ), ਇਕ ਰੁੱਖ ॥

ਵਿਃ—ਜਿਸ ਦਾ ਕੰਮ ਸਰ ਜਾਵੇ, ਜਿਸ ਦੀ ਵਰਤੋਂ ਹੋਵੇ (ਰਹਿਣਾ)।

**ਵਰ ਦਾਨ,** ਪੁਃ—ਖੁਸ਼ ਹੋ ਕੇ ਕੁਝ ਦੇਣ ਦਾ ਕੰਮ, ਖੈਰ ਦਾ ਦਾਨ।

**ਵਰ ਦੇਣਾ,** ਕ੍ਰਿਃ—ਖੁਸ਼ ਹੋ ਕੇ ਕੁਝ ਦੇਣਾ, ਕੁੜੀ ਵਿਆਹ ਦੇਣੀ।

**ਵਰ ਪਰਾਪਤ,** ਵਿਃ—ਵਿਆਹੁਣ ਜੋਗੀ ਕੁੜੀ।

**ਵਰਸਾਉਣਾ**
**ਵਰਸਾਊ**
**ਵਰਸਾਂਣਾ** } ਬਰਸਾਉਣਾ ਆਦਿਕ ਵੇਖੋ।

**ਵਰ੍ਹਮ,** ਪੁਃ—ਦਿਲ ਦੀ ਪੀੜ, ਬਹੁਤ ਗ਼ਮ, ਰੰਜ, ਦੁੱਖ ॥

**ਵਰ੍ਹਣਾ**
**ਵਰ੍ਹਨਾਊ**
**ਵਰ੍ਹਾ (ਵਰਹਾ)**
**ਵਰ੍ਹਾਉਣਾ**
**ਵਰ੍ਹਾਊ** } ਬਰ੍ਹਨਾ ਆਦਿਕ ਵੇਖੋ।

**ਵਰ੍ਹੀ,** ਸਃ—ਜਿਸ ਰੱਸੀ ਨਾਲ ਖੂਹ ਦੀ ਮਾਹਲ ਨੂੰ ਵਿੱਚ ਬੰਨ੍ਹਦੀ ਹੈ॥

**ਵਰ੍ਹੀਣਾ,** ਪੁਃ—ਕਿਸੇ ਦੇ ਮਰਨ ਤੋਂ ਇੱਕ ਵਰ੍ਹਾ ਪਿੱਛੋਂ ਜੋ ਰੀਤ ਹੁੰਦੀ ਹੈ ॥

**ਵਰ੍ਹੀਣੀ,** ਸਃ—'ਬਰਸੀਣੀ' ਵੇਖੋ॥

**ਵਰਕ,** ਪੁਃ—ਪੱਤਾ, ਸੋਨੇ ਜਾਂ ਚਾਂਦੀ ਦਾ ਪਤਲਾ ਪਤ੍ਰਾ, ਕਿਤਾਬ ਦੇ ਕਾਗਜ਼ ਦਾ ਪਤ੍ਰਾ, ਪਤਲੀ ਤਾਰ।

**ਵਰਕ ਤਿਲਾਈ,** ਪੁਃ ਚਾਂਦੀ ਦਾ ਵਰਕ॥

**ਵਰਕ ਨੁਕਰਈ,** ਪੁਃ—ਸੋਨੇ ਦਾ ਵਰਕ॥

**ਵਰਕਣਾ,** ਕ੍ਰਿਃ—ਚੰਗੀ ਤਰ੍ਹਾਂ ਖੰਡ ਵਿੱਚ ਗਾਲੇ ਹੋਣਾ, ਚਿੱਟੀ ਅਤੇ ਚਮਕਦਾਰ ਬਣਨਾ (ਮਠਿਆਈ ਦਾ) ਸੁੱਧ ਅਤੇ ਸਾਫ਼ ਹੋਣਾ (ਖੰਡ ਦਾ)।

**ਵਰਕਣੀ,** ਸਃ—ਮੌਰੇ ਜਾਂ ਸਿਰ ਉੱਤੇ ਸੁੱਟਣ ਵਾਲਾ ਮੋਟੇ ਕਪੜੇ ਦਾ ਟੋਟਾ॥

**ਵਰਕਾ,** ਪੁਃ—ਕਿਤਾਬ ਦਾ ਪਤ੍ਰਾ॥

**ਵਰਕੀ,** ਸਃ—ਕਿਤਾਬ ਵਿੱਚ ਮਗਰੋਂ ਲਾਇਆ ਹੋਇਆ ਛੋਟਾ ਵਰਕਾ, ਤਹਿਆਂ ਵਾਲੀ ਹਤਨਾਲ)

**ਵਰਖਾ,** ਸਃ—'ਬਰਖਾ' ਵੇਖੋ॥

**ਵਰਗ,** ਪੁਃ—ਅੱਖਰਾਂ ਦੀ ਕਿਸਮ, ਸਮੂਹ ਮੰਡਲੀ, [illegible]।

**ਵਰਗ ਛਤ੍ਰ,** ਪੁਃ—ਇਕ ਜੇਹੀਆਂ ਬਾਹੀਆਂ ਅਤੇ ਸਿੱਧੇ ਕੂਣਿਆਂ ਵਾਲੀ ਚੌਰਸ ਸ਼ਕਲ, ਮਰੱਬਾ ॥

**ਵਰਗਲਾਉਣਾ**
**ਵਰਗਲਾਣਾ** } ਕ੍ਰਿਃ—ਫੁਸਲਾਉਣਾ, ਕੂਹੀ ਮਨ [illegible]।

**ਵਰਗਾ (ਗੀ),** ਵਿਃ—(ਕਿਸੇ) ਜੇਹਾ (ਕਿਸੇ ਨਾਲ) ਮਿਲਦਾ, ਨਿਆਈਂ ਵਾਙੂੰ, ਵਾਕਰ॥

ਪੁਃ—ਲਕੜ ਸਿੱਧੀ ਟਿਕਾਉਣ ਵਾਸਤੇ ਇਕ ਪਾਸੇ ਵਿੰਨ੍ਹੀ ਹੋਈ ਪੱਚਰ, ਕਬਰ ਦੀ ਮਿੱਟੀ ਸਹਾਰਨ ਵਾਲੀ ਲੱਕੜ।

**ਵਰਜਣਾ,** ਕ੍ਰਿ:—ਹਟਕਣਾ, ਰੋਕਣਾ, ਮਨਾ ਕਰਨਾ ॥

**ਵਰਜਿਤ,** ਵਿ:—ਮਨਾ ਕੀਤੀ ਹੋਈ (ਗੱਲ), ਹਟਕਿਆ ਹੋਯਾ ॥

**ਵਰੰਟ,** ਪੁ:—ਕਿਸੇ ਦੀ ਤਲਬੀ ਦਾ ਅਦਾਲਤ ਵੱਲੋਂ ਹੁਕਮ ਨਾਮਾ ਜੋ ਫੌਜਦਾਰੀ ਮੁੱਕਦਮੇ ਵਿੱਚ ਜਾਰੀ ਹੁੰਦਾ ਹੈ, ਕਿਸੇ ਦੇ ਪਕੜਨ ਲਈ ਸਰਕਾਰੀ ਹੁਕਮ (ਕੱਢਣਾ, ਕਢਾਉਣਾ) ॥

**ਵਰੰਟ ਕੱਢਣਾ**
**ਵਰੰਟ ਜਾਰੀ ਕਰਨਾ** } ਕ੍ਰਿ:—ਵਰੰਟ ਲਿਖ ਕੇ ਬਾਹਰ ਭੇਜਣਾ ॥

**ਵਰਤ,** ਪੁ:—ਹਿੱਸਾ, ਕੁਝ ਨਾ ਖਾਣਾ, ਫਾਕਾ (ਰੱਖਣਾ) ॥

**ਵਰਤ ਸਰਤ,** ਸ:—ਵੰਡ, ਹਿਸਾ, ਲੈਣ ਦੇਣ, ਵਿਹਾਰ, ਸਲੂਕ ॥

**ਵਰਤ ਮਾਨ,** ਵਿ:—ਪ੍ਰਚਲਤ, ਜੋ ਵਰਤਣ ਵਿੱਚ ਆਵੇ ॥

**ਵਰਤਵਾਰਾ,** ਪੁ:—ਵਰਤਾਰਾ, ਰੀਤ, ਲੈਣ ਦੇਣ ।

**ਵਰਤਣ,** ਪੁ:—ਭਾਂਡਾ ॥
ਸ:—ਵਰਤ ਰੱਖਣ ਵਾਲੀ, ਵਰਤੋਂ ॥

**ਵਰਤਣਾ,** ਕ੍ਰਿ:—ਕੰਮ ਵਿਚ ਲਿਆਉਣਾ, ਲੈਣ ਦੇਣ ਰੱਖਣਾ, ਸਲੂਕ ਕਰਨਾ, ਕੋਈ ਗੱਲ ਹੋ ਜਾਣੀ (ਭਾਣਾ ਵਰਤਣਾ) ॥

**ਵਰਤਾ,** ਪੁ:—ਜਿਸ ਲੱਕੜੀ ਨਾਲ ਧਰਤੀ ਉੱਤੇ ਲਿਖਦੇ ਹਨ, ਹਿੱਸਾ।

**ਵਰਤਾਉ,** ਪੁ:—ਵਰਤਣ ਦਾ ਢੰਗ, ਸਲੂਕ ॥

**ਵਰਤਾਉਣਾ,** ਕ੍ਰਿ:—ਵੰਡਣਾ, ਹਿੱਸੇ ਕਰਨੇ ।

**ਵਰਤਾਰਾ,** ਪੁ:—ਰੀਤ, ਚਾਲ, ਢੰਗ, ਹਿੱਸਾ ॥
ਵਿ:—ਪ੍ਰਚਲਤ ॥

**ਵਰਤਾਵਾ,** ਪੁ:—ਰੀਤ, ਚਾਲ, ਢੰਗ, ਵਰਤਾਉਣ ਵਾਲਾ ॥

**ਵਰਤੀ,** ਪੁ:—ਵਰਤ ਰੱਖਣ ਵਾਲਾ ॥

**ਵਰਤੋਂ,** ਸ:—ਲੈਣ ਦੇਣ, ਮੇਲ ਗੇਲ, ਵਿਹਾਰ, ਸਲੂਕ ॥

**ਵਰਦਾ**
**ਵਰਦੀ**
**ਵਰਨ**
**ਵਰਨਣ** } 'ਬਰਦਾ' ਆਦਿਕ ਵੇਖੋ ॥

**ਵਰਨਾ,** ਕ੍ਰਿ:—(ਕਿਸੇ ਨਾਲ) ਵਿਆਹ ਕਰਨਾ ॥

**ਵਰਨੀ,** ਸ:—ਕੋਈ ਧਰਮ ਕਾਜ ਬ੍ਰਾਹਮਣ ਕੋਲੋਂ ਕਰਾਉਣਾ ॥

**ਵਰਨੈਕੁਲਰ,** ਸ:—ਦੇਸੀ ਬੋਲੀ, ਜਿੱਥੇ ਦੇਸੀ ਬੋਲੀ ਪੜ੍ਹਾਈ ਜਾਵੇ ॥

**ਵਰਮ,** ਪੁ:—ਸੋਜ, ਦਿਲ ਦਾ ਦੁਖ, ਗਮ ॥

**ਵਰਮ,** ਪੁ:—ਛੇਕ ਕੱਢਣ ਵਾਲਾ ਇੱਕ ਲੋਹੇ ਦਾ ਹਥਿਆਰ ॥

**ਵਰਮਾਉਣਾ,** ਕ੍ਰਿ:—ਵਰਮੇ ਨਾਲ ਛੇਕ ਕੱਢਣਾ ॥

**ਵਰਮੀ,** ਸ:—ਨਿੱਕਾ ਜੇਹਾ ਵਰਮਾ, ਕੀੜਿਆਂ ਦਾ ਘਰ ॥

**ਵਰਯਾਮ,** ਵਿ:—ਵਰਿਆਮ, ਬਹਾਦਰ ॥

ਵਰਾਉਣਾ
ਵਰਾ ਸੂਹੀ
ਵਰਾਛਾਂ
ਵਰਾਜਣਾ
ਵਰਾਤ
ਵਰਾਤੀ
} ਬਰਾਉਣਾ ਆਦਿਕ ਵੇਖੋ ॥

**ਵਰਾਨ,** ਵਿ:—ਉਜੜਿਆ ਹੋਇਆ, ਖਾਲੀ, ਬਰਬਾਦ ॥

**ਵਰਾਨਾ,** ਵਿ:—ਉਜੜਿਆ ਹੋਯਾ, ਓਪਰਾ, ਪਰਦੇਸੀ ॥

**ਵਰਾਨੀ,** ਸ:—ਬਰਬਾਦੀ, ਤਬਾਹੀ, ਉਜਾੜਾ, ਬੇਰੌਣਕੀ ॥

**ਵਰਿਆਉਣਾ,** ਕ੍ਰਿ:—ਇੱਛਿਆ ਜਾਂ ਆਸ ਪੂਰੀ ਹੋਣੀ, ਮੇਹਨਤ ਦਾ ਫਲ ਮਿਲ ਜਾਣਾ ॥

**ਵਰਿਆਮ,** ਪੁ:—ਬਹਾਦਰ, ਦਲੇਰ, ਹਿੰਮਤੀ ॥

**ਵਰਿਆਮਗੀ**
**ਵਰਿਆਮੀ**
} ਸ:–ਬਹਾਦਰੀ, ਦਲੇਰੀ, ਹਿੰਮਤ॥

**ਵਰਿਹਾ,** ਪੁ:—ਵਰ੍ਹਾ, ਬਾਰਾਂ ਮਹੀਨੇ ॥

**ਵਰਿਹਾਂਦ,** ਸ:—ਇੱਕ ਗਊ ਦੇ ਮਗਰ ਲੱਗੀ ਹੋਈ ਵਲੀ ਸਾਨ੍ਹ ।

**ਵਰੀ,** ਸ:—ਵਿਆਹ ਦੇ ਦਿਨ ਲਾੜੇ ਵੱਲੋਂ ਕੁੜੀ ਨੂੰ ਜੋ ਗਹਿਣੇ ਕਪੜੇ ਮਿਲਣ, ਰੋਗੋ ਦਾ ਸਾਮ੍ਹਣਾ ਹਿੱਸਾ ॥

**ਵਰੂਰਨਾ,** ਕ੍ਰਿ:—ਛਿੜਕਣਾ (ਲੂਣ ਆਦਿਕ) ॥

**ਵਰੂਰੀ,** ਸ:—'ਬਰੂਰੀ' ਵੇਖੋ ॥



**ਵਰੇਸ,** ਸ:–ਉਮਰ ॥

**ਵਰੇਤੀ,** ਸ:
**ਵਰੇ (ਰੇਂ),** ਸ:
} 'ਬਰੇਤਾ' ਅਤੇ 'ਬਰੋ' ਵੇਖੋ ॥

**ਵਰੋ ਸਾਉਣਾ,** ਕ੍ਰਿ: ਸਾਹ ਖੱਟਣਾ, ਛੇਵਾ ਉਠਾਉਣਾ ਜਾਂ ਦੇਣਾ ॥

**ਵਲ,** ਪੁ:—ਵਿੰਗ ਮੋੜ, ਫੇਰ, ਪੇਚ, ਝੁਰੜੀ ॥

**ਵਲ ਖਾਣਾ, ਵਲ ਛਲ,**
**ਵਲ ਦੇਣਾ, ਵਲ ਪੈਣਾ,**
**ਵਲ ਲੈਣਾ**
} 'ਬਲ' ਵੇਖੋ ॥

**ਵੱਲ,** ਸ:—ਪਾਸਾ, ਤਰਫ ॥
ਅਵ:–ਪਾਸੇ, ਤਰਫ ॥
ਵਿ: ਨਰੋਆ, ਰਾਜੀ ਬਾਜੀ ॥
ਪੁ:—ਢੰਗ, ਢਬ, ਚੱਜ, ਤਰੀਕਾ ॥

**ਵਲਖੀ,** ਸ:–ਕਪੜੇ ਦੇ ਸਿਰੇ ਦੀ ਝਾਲਰ ॥

**ਵਲਗਨ,** ਪੁ:—ਹੱਤੇ ਦੇ ਗਿਰਦੇ ਦੀ ਕੰਧ ॥

**ਵਲੰਟੀਅਰ,** ਪੁ:–ਆਪਣੀ ਖੁਸ਼ੀ ਨਾਲ ਬਣਿਆ ਹੋਯਾ ਸਿਪਾਹੀ ॥

**ਵਲਟੋਹ (ਹਾ)**
**ਵਲਟੋਹੀ**
} 'ਬਟਲੋਹ' ਆਦਿਕ ਵੇਖੋ ॥

**ਵਲਣਾ,** ਕ੍ਰਿ:-ਗਿਰਦੇ ਫਿਰਨਾ, ਘੇਰਾ ਪਾਉਣਾ, ਰੱਸੀ ਨਾਲ ਲਪੇਟਣਾ ॥

**ਵਲਾ,** ਪੁ:-ਗੋਲ ਸ਼ਤੀਰੀ, ਲੰਮੀ ਗੋਲ ਲਕੜੀ ॥

**ਵੱਲਾਂ,** ਅਵ:—ਵੱਲ, ਪਾਸ, ਤਰਫ ॥

**ਵਲਾਉ,** ਪੁ:—ਬਹਾਨਾ, ਹੀਲਾ, ਟਲੇ ਪੱਚੇ (ਕਰਨ) ॥

**ਵਲਾਉਣਾ,** ਕ੍ਰਿ:—ਜੀ ਪਰਚਾਉਣਾ, ਵਲ ਪੁਆਉਣਾ, ਛਲਣਾ ॥

**ਵਲਾਇਤ**
**ਵਲਾਇਤਣ**
**ਵਲਾਇਤੀ** } 'ਵਿਲਾਇਤ' ਆਦਿਕ ਵੇਖੋ ॥

**ਵਲਾਵਾਂ,** ਪੁ:—ਵਲ, ਵਿੰਗ, ਮੋੜ, ਫੇਰ ਘੇਰ ॥

**ਵਲਿਹਾਰ**
**ਵਲਿਹਾਰਣ**
**ਵਲਿਹਾਰੀ** } 'ਬਲਿਹਾਰ' ਆਦਿਕ ਵੇਖੋ ॥

**ਵਲਿੱਖਾਂ ਦੀਆਂ ਵਾਟਾਂ,** ਸ:, (ਬਹੁ)—ਦੂਰ ਦਾ ਰਾਹ ॥

**ਵਲੀ,** ਪੁ:—ਰੱਬ ਦਾ ਪਿਆਰਾ, ਮੁਸਲਮਾਨ ਸੰਤ ॥
ਸ:—ਲਾਠੀ, ਡਾਂਗ ।
ਵਿ:—ਬਲੀ, ਤਕੜਾ ਜ਼ੋਰਾਵਰ ॥

**ਵੱਲ,** ਪੁ:—ਬਾੜ, [illegible] ॥

**ਵਲੂੰਹਦਰਨਾ**
**ਵਲੂੰਧਰਨਾ** } ਕ੍ਰਿ:—ਨਹੁੰਆਂ ਨਾਲ ਖੁਰਚਣਾ।

**ਵਲੂਰ,** ਪੁ:—ਇਕ ਕੰਡਿਆਂ ਵਾਲਾ ਬੂਟਾ ॥

**ਵਲੇਵਾ,** ਪੁ:—ਅਸਬਾਬ, ਘਰ ਦੀ ਚੀਜ਼ ਵਸਤ ॥

**ਵਲੇਵਾਂ,** ਪੁ:—ਵਲ, ਫੇਰ, ਵਿੰਗ, ਮੋੜ, ਪੇਚ ॥

**ਵਲੈਤ**
**ਵਲੈਤੀ** } 'ਵਿਲਾਇਤ' ਆਦਿਕ ਵੇਖੋ ॥

**ਵੱਲੋਂ,** ਅਵ:—ਪਾਸਿਓਂ, ਤਰਫੋਂ ॥

**ਵੜ੍ਹ,** ਪੁ:—'ਬੋਹੜ' ਵੇਖੋ ॥

**ਵੜ੍ਹਕਣਾ**
**ਵੜਨਾ**
**ਵੜਾ,** ਪੁ:
**ਵੜੀ,** ਸ:
**ਵੜੇਵਾਂ (ਮਾਂ)** } 'ਬੜ੍ਹਕਣਾ' 'ਬੜਨਾ' 'ਬੜਾ(ਪੁ:)' 'ਬੜੀ' 'ਬੜੇਵਾਂ (ਮਾਂ)' ਵੇਖੋ ॥

**ਵੜੋਟਾ,** ਪੁ:—ਬੋਹੜ ਦਾ ਛੋਟਾ ਬੂਟਾ, ਬੋਹੜ ਦਾ ਫਲ ॥

**ਵਾ,** ਸ:—ਵਾਉ, ਹਵਾ, ਸਾਹ ਨਾਲ ਅੰਦਰ ਜਾਣ ਵਾਲੀ ਸ਼ੈ, ਪੌਣ ॥

**ਵਾ ਸੂਲ,** ਸ:—ਢਿੱਡ ਵਿੱਚ ਬਾਦੀ ਦੀ ਪੀੜ ॥

**ਵਾ ਖਾਣੀ,** ਕ੍ਰਿ:—ਖੁੱਲ੍ਹੀ ਵਾ ਵਿੱਚ ਫਿਰਨਾ ॥

**ਵਾ ਗੋਲਾ,** ਪੁ:—ਆਂਦਰਾਂ ਵਿੱਚ ਬਾਦੀ ਦੀ ਪੀੜ ॥

**ਵਾ ਚੱਲਣੀ,** ਕ੍ਰਿ: [illegible] ਨਾਲ ਹਿਲਣਾ ।

**ਵਾ ਵਲੇਟਣਾ,** ਪੁ:—'ਵਾ ਵਰੋਲਾ' ਵੇਖੋ ॥

**ਵਾ ਨਾਲ ਲੜਨਾ,** ਕ੍ਰਿ:—ਖਾਹ ਮਖਾਹ ਝਗੜਾ ਪਾਉਣਾ ॥

**ਵਾ ਛੱਕਣਾ,** ਕ੍ਰਿ:—ਖੁੱਲ੍ਹੀ ਵਾ ਵਿੱਚ ਫਿਰਨਾ ॥

**ਵਾ ਮਾਰਿਆ ਹੋਇਆ,** ਵਿ:—ਪਾਗਲ, ਕਮਲਾ ॥

**ਵਾ ਲੱਗਣੀ,** ਕ੍ਰਿ:—ਗਰਮ ਸਰੀਰ ਨੂੰ ਠੰਡੀ ਵਾ ਲੱਗ ਕੇ ਰੋਗ ਹੋ ਜਾਣਾ ॥

**ਵਾ ਵਰੋਲਾ,** ਪੁ:—ਚੱਕਰ ਖਾਣ ਵਾਲੀ ਪੌਣ ॥

**ਵਾ ਵਲਿੰਗ,** ਸ:—ਇੱਕ ਛੋਟਾ ਰੁੱਖ, ਇੱਕ ਦੁਆ ॥

**ਵਾਂ,** ਸ:—ਪੌੜੀਆਂ ਵਾਲਾ ਖੂਹ, ਬਾਉਲੀ ॥

**ਵਾਉ,** ਸ:—'ਵਾ' ਵੇਖੋ ॥

**ਵਾਉਟਾ,** ਪੁ:—ਬੀੜਾ ॥

**ਵਾਉਣਾ,** ਪੁ:—'ਬੌਣਾ' ਵੇਖੋ ॥

**ਵਾਇਦਾ,** ਪੁ:—ਇਕਰਾਰ, ਬਚਨ, ਕੌਲ ॥

**ਵਾਈ,** ਸ:—ਸਰੀਰ ਦੇ ਅੰਦਰਲੀ ਵਾਉ, ਬਾਦੀ ॥

**ਵਾਈਸਰਾਇ,** ਪੁ:—ਹਿੰਦੁਸਤਾਨ ਦਾ ਸਭ ਤੋਂ ਵੱਡਾ ਮੁਲਕੀ ਲਾਟ ॥

**ਵਾਈਸ ਪ੍ਰੈਜ਼ੀਡੈਂਟ,** ਪੁ:—ਕਿਸੇ ਸਭਾ ਦਾ ਛੋਟਾ ਪ੍ਰਧਾਨ ॥

**ਵਾਸ,** ਪੁ:—'ਬਾਸ' ਵੇਖੋ ॥

**ਵਾਸਕਟ,** ਸ:—ਅੰਗ੍ਰੇਜ਼ੀ ਢੰਗ ਦੀ ਫਤੂਹੀ, ਕੁਰਤੀ ॥

**ਵਾਸਣੀ,** ਸ:—'ਬਾਸਣੀ' ਵੇਖੋ ॥

**ਵਾਸਤਾ,** ਪੁ:—ਰਾਬਤਾ, ਸਾਂਝ, ਸਬੰਧ ॥

**ਵਾਸਤੇ ਪਾਉਣਾ,** ਕ੍ਰਿ:—ਮਿਨਤਾਂ ਤਰਲੇ ਕਰਨਾ ॥

**ਵਾਸਤੇ,** ਕ੍ਰਿ:, ਵਿ:—ਲਈ, ਖ਼ਾਤਰ, ਸਦਕੇ ॥

**ਵਾਸਦੇਵ,** ਪੁ:—ਕ੍ਰਿਸ਼ਨ ਮਹਾਰਾਜ, ਪਰਮੇਸਰ ॥

**ਵਾਸ਼ਨਾ**
**ਵਾਸਰੀ (ਸੁਰੀ)**
**ਵਾਸਲੀ (ਸੁਲੀ)**
**ਵਾਸਾ**
**ਵਾਸੀ**
**ਵਾਸੂ**
} 'ਬਾਸਨਾ' ਆਦਿਕ ਵੇਖੋ ॥

**ਵਾਹ,** ਵਿਸਮਯ:—ਬਹੁਤ ਅੱਛਾ, ਸ਼ਾਬਾਸ਼ੇ, ਅਫ਼ਰੀਨ, ਧੰਨੇ ॥

ਸ:—ਤਾਕਤ, ਜ਼ੋਰ (ਲੱਗਣੀ ਲਾਉਣੀ) ਕੰਮ, ਸਾਂਝ, ਵਿਹਾਰ, ਮੌਕਾ (ਦੇਣੀ), ਖੂਹ ਦੇ ਬੱਲੇ ਵਗਣ ਵਾਲੀ ਰੇਤ, ਵਾਹੁਣ ਦਾ ਕੰਮ ॥

**ਵਾਹ ਲਗਦਿਆਂ** ਕ੍ਰਿ:, ਵਿ:—ਜਿੰਨਾ ਲੱਗ ਸੱਕੇ ਜ਼ੋਰ ਲਾਕੇ ॥

**ਵਾਹ ਵਾਹ,** ਸ:—ਬਹੁਤ ਵਡਿਆਈ (ਹੋਣਾ, ਕਰਨਾ) ॥

ਵਿਸਮਯ:—ਬਹੁਤ ਚੰਗੀ ਗੱਲ ਹੈ, ਸ਼ਾਬਾਸ਼ੇ ॥

**ਵਾਹਗੁਰੂ,** ਪੁ:—ਪਰਮੇਸਰ, ਕਰਤਾਰ (ਸਿੱਖਾਂ ਦੀ ਬੋਲੀ) ॥

**ਵਾਹਗੁਰੂ ਜੀ ਕਾ ਖਾਲਸਾ**
**ਵਾਹਗੁਰੂ ਜੀ ਕੀ ਫਤੇ ॥**
} ਸ:—ਸਿੱਖਾਂ ਦੇ ਮਿਲਨ ਅਤੇ ਵਿਛੜਨ ਵੇਲੇ ਦਾ ਬਚਨ ॥

**ਵਾਹਗੁਰੂ ਦਾ ਭਾਣਾ,** ਪੁ:—ਪਰਮੇਸਰ ਦੀ ਮਰਜ਼ੀ ॥

**ਵਾਹਗੁਰੂ ਦਾ ਭਾਣਾ ਵਰਤਣਾ,** ਕ੍ਰਿ:—ਰੱਬੀ ਦੁਖਦਾਈ ਬਾਤ ਹੋਣੀ, ਬਿਪਤਾ ਪੈਣੀ ॥

**ਵਾਹਣ,** ਪੁ:—ਜਿਸ ਖੇਤ ਵਿੱਚ ਵਾਹੀ ਹੋਈ ਹੋਈ ਹੋਵੇ ॥

**ਵਾਹਣਾ,** ਕ੍ਰਿ:—ਵਾਹੀ ਕਰਨੀ, ਹਲ ਫੇਰਨਾ, ਵਾਲਾਂ ਨੂੰ ਕੰਘੀ ਫੇਰਨੀ, ਬੱਘੀ ਘੋੜਾ ਜਾਂ ਪਸ਼ੂ ਲਦ ਕੇ ਚਲਾਉਣਾ ॥

**ਵਾਹਯਾਤ,** ਸ:, ਵਿ:—'ਵਾਹਿਜਾਤ' ਵੇਖੋ ॥

**ਵਾਹਰ,** ਸ:—'ਵਹਰ' ਵੇਖੋ ॥

**ਵਾਹਰੂ,** ਪੁ:—ਮੱਦਤ ਕਰਨ ਵਾਲਾ, ਸਹਾਈ, ਹਮਾਇਤੀ ॥

**ਵਾਹਵਾ,** ਵਿਸਮਕ:—'ਵਾਹ ਵਾਹ' ਵੇਖੋ ॥

**ਵਾਹਨੀ,** ਸ:—ਲੋਟਾ, ਮਿੱਟੀ ਦਾ ਭਾਂਡਾ ॥

**ਵਾਹਿਗੁਰੂ,** ਪੁ:-'ਵਾਹ ਗੁਰੂ' ਵੇਖੋ ॥

**ਵਾਹਿਜਾਤ**
**ਵਾਹਿ ਯਾਤ** } ਸ:, ਵਿ:-ਮੂਰਖਤਾਈ, ਬੇ ਸਮਝੀ ਦੀ ਗੱਲ, ਬਕਵਾਦ ॥

**ਵਾਹੀ,** ਸ:—ਖੇਤੀ, ਹਲ ਵਾਹੁਣ ਦਾ ਕੰਮ ॥

**ਵਾਹੁਣਾ,** ਕ੍ਰਿ:-ਵਾਹੀ ਕਰਨੀ, ਕੰਘੀ ਫੇਰਨੀ, ਚਲਾਉਣਾ, ਗੱਡੀ ਜਾਂ ਪਸ਼ੂ ਤੋਂ ਕੰਮ ਲੈਣਾ, ਤਲਵਾਰ ਮਾਰਨੀ, ਬੰਦੂਕ ਚਲਾਉਣਾ ।

**ਵਾਹੁੜਨਾ**
**ਵਾਹੁੜੀ** } 'ਬਹੁੜਨਾ' ਅਤੇ 'ਬਾਹੜੀ' ਵੇਖੋ ।

**ਵਾਹੋ ਦਾਹੀ,** ਕ੍ਰਿ:, ਵਿ:-ਬਹੁਤ ਛੇਤੀ ਛੇਤੀ, ਝਟ ਪਟ ॥

**ਵਾਕ,** ਪੁ:—ਬਚਨ, ਗੱਲ, ਬਾਣੀ ॥

**ਵਾਂਙਨ,** ਅਵ:—ਜਿਹਾ, ਵਰਗਾ, ਵਾਂਗੂੰ, ਨਿਆਈਂ, ਨਾਲ ਮਿਲਦਾ ॥

**ਵਾਕਫ,** ਵਿ:—ਜਾਣੂ ਪਛਾਣੂ, ਮਹਿਰਮ, ਮੇਲੀ ॥

**ਵਾਕਫ਼ੀ**
**ਵਾਕਫ਼ੀਯਤ** } ਸ: ਜਾਣ ਪਛਾਣ, ਮਹਿਰਮੀ, ਮੇਲ ॥

**ਵਾਕਬ,** ਵਿ:
**ਵਾਕਬੀ,** ਸ: } 'ਵਾਕਫ' 'ਵਾਕਫ਼ੀ' ਵੇਖੋ ॥

**ਵਾਕਰ,** ਅਵ:—'ਵਾਂਙਨ' ਵੇਖੋ ।

**ਵਾਕੜਾ,** ਪੁ:-ਬੁਰਾ ਵਾਕ, ਭੈੜੀ ਗੱਲ ॥

**ਵਾਖਰੀ,** ਵਿ:-ਜੇਹੜੀ ਗਊ ਮਹਿੰ ਕੁਝ ਚਿਰ ਦੁੱਧ ਦੇਂਦੀ ਰਹੀ ਹੈ, ਬਹੁਤ ਦੁੱਧ ਵਾਲਾ, ਗਾੜ੍ਹਾ (ਦੁੱਧ) ॥

**ਵਾਖਰੀ,** ਸ:-'ਅੰਬਾਖਰੀ' ਵੇਖੋ ॥

**ਵਾਗ,** ਸ:-ਘੋੜੇ ਆਦਿਕ ਨੂੰ ਰੋਕਣ ਅਤੇ ਮੋੜਨ ਵਾਲਾ ਤਸਮਾ, ਬਾਗ ॥

**ਵਾਗ ਛੁੱਟਣੀ, ਵਾਗ ਛੁੱਟਣੋਂ,**
**ਵਾਗ ਛੁਟ ਵਾਗ ਡੋਰ (ਰੀ),**
**ਵਾਗ ਮੋੜਨੀ, ਵਾਗ ਫੜਾਈ** } 'ਬਾਗ' ਵੇਖੋ ॥

**ਵਾਂਗ,** ਅਵ:-'ਵਾਂਙਨ' ਵੇਖੋ ॥

ਸ:-'ਬਾਂਗ' ਵੇਖੋ ॥

**ਵਾਗਮੂਆ,** ਪੁ:-'ਵਗਮੂਆ' ਵੇਖੋ ॥

**ਵਾਂਗਣਾ,** ਕ੍ਰਿ:
**ਵਾਂਗਾ,** ਪੁ:
**ਵਾਗੀ,** ਪੁ:
**ਵਾਂਗੀ,** ਸ: } 'ਬਾਂਗਣਾ' ਆਦਿਕ ਵੇਖੋ।

**ਵਾਂਗੁ**
**ਵਾਂਙੂ** } ਪੁ:—ਤੇਲ ਜਾਂ ਸਾਬਣ ਜੋ ਗੱਡੀ ਦੇ ਪਹੀਆਂ ਨੂੰ ਮਲਦੇ ਹਨ॥

ਅਵ:—'ਵਾਕਨ' ਵੇਖੋ॥

**ਵਾਗੀ,** ਵਿ:—ਵੱਗ ਚਰਾਉਣ ਵਾਲਾ॥

**ਵਾਂਙਣਾ,** ਕ੍ਰਿ:—'ਬਾਂਗਣਾ' ਵੇਖੋ॥

**ਵਾਂਗੂ**
**ਵਾਂਙੂ** } ਅਵ:—'ਵਾਂਗਨ' ਵੇਖੋ॥

**ਵਾਚ,** ਸ:—ਜੋ ਮਸੂਲ ਸਰਕਾਰ ਵੱਲੋਂ ਲੰਬਰਦਾਰ ਉਨ੍ਹਾਂ ਉੱਤੇ ਲਾਉਂਦਾ ਹੈ ਜੋ ਜ਼ਿਮੀਦਾਰ ਨਹੀਂ ਹੁੰਦੇ, ਜੇਬੀ ਘੜੀ॥

**ਵਾਚ ਬਿਗਾਰ,** ਸ: ਧੱਕੇ ਨਾਲ ਜੋ ਮਸੂਲ ਲਿਆ ਜਾਵੇ, ਮਜ਼ੂਰੀ ਦਿੱਤੇ ਬਿਨਾ ਜੋ ਕੰਮ ਕਰਾਇਆ ਜਾਵੇ॥

**ਵਾਚਕ,** ਪੁ:—ਪੜ੍ਹਨ ਵਾਲਾ, ਬੋਲਣ ਵਾਲਾ, ਦੱਸਣ ਵਾਲਾ॥

**ਵਾਚਣਾ,** ਕ੍ਰਿ:—ਪੜ੍ਹਨਾ, ਮਸੂਲ ਉਗਰਾਹੁਣਾ॥

**ਵਾਚਾ,** ਪੁ:—ਇਕਰਾਰ, ਬਚਨ, ਬਚਨ ਦੇਣ ਲੱਗਿਆਂ ਹੱਥ ਦੀ ਤਲੀ ਮਾਰਨੀ (ਦੇਣਾ, ਮਾਰਨਾ)॥

**ਵਾਛ,** ਸ:—ਮਸੂਲ ('ਵਾਚ' ਵੇਖੋ), ਮੂੰਹ ਦੀ ਨੁੱਕਰ (ਵਾਛਾਂ)॥

**ਵਾਛੜ,** ਸ:—ਵਾਉ ਨਾਲ ਜੋ ਮੀਂਹ ਦੀਆਂ ਕਣੀਆਂ ਇੱਕ ਪਾਸੇ ਜਾਣ। ਜ਼ੋਰ ਨਾਲ ਡਿਗਣ ਵਾਲੀ ਛੀਟ॥

**ਵਾਜ,** ਸ:—ਅਵਾਜ਼, ਖੜਾਕ, ਬੋਲ, ਖੜਕਾ॥

**ਵਾਜਬ,** ਵਿ:—ਜੋ ਕੰਮ ਕਰਨਾ ਚਾਹੀਦਾ ਹੋਵੇ, ਜੋਗ, ਮੁਨਾਸਬ॥

**ਵਾਜਬੀ,** ਵਿ:—ਮਾਮੂਲੀ, ਖਾਸਾ, ਨਾ ਬਹੁਤ ਚੰਗਾ ਨਾ ਮਾੜਾ॥

**ਵਾਜਾ,** ਪੁ:
**ਵਾਟ,** ਸ: } 'ਬਾਜਾ' 'ਬਾਟ' ਵੇਖੋ॥

**ਵਾਟਰ ਵਰਕਸ,** ਪੁ: (ਬਹੁ:)—ਲੋਹੇ ਦਾ ਤਲਾਉ ਜਿਸ ਦਾ ਪਾਣੀ ਨਾਲੀਆਂ ਦੇ ਰਸਤੇ ਸ਼ਹਿਰ ਵਿੱਚ ਪਹੁੰਚੇ॥

**ਵਾਢ,** ਸ:—ਵੱਢਣ ਦਾ ਕੰਮ, ਤਲਵਾਰ ਆਦਿਕ ਦਾ ਕੰਢਾ, ਕਤਲ॥

**ਵਾਢਾ,** ਪੁ:—ਵੱਢਣ ਦਾ ਨਿਸ਼ਾਨ, ਛੇਕ, ਵੱਢਣ ਵਾਲਾ॥

**ਵਾਂਢਾ,** ਪੁ:—ਪਰਦੇਸ, ਵਤਨੋਂ ਬਾਹਰ ਗਿਆ ਹੋਇਆ॥

**ਵਾਂਢੇ ਜਾਣਾ,** ਕ੍ਰਿ:—ਘਰੋਂ ਬਾਹਰ ਜਾਣਾ॥

**ਵਾਢੀ,** ਸ:—ਫਸਲ ਵੱਢਣ ਦਾ ਕੰਮ ਜਾਂ ਮੌਕਾ, ਵੱਢੀ॥

**ਵੱਢੀ,** ਸ:—ਫਸਲ ਵੱਢਣ ਦਾ ਕੰਮ॥

ਪੁ:—ਤਰਖਾਣ॥

**ਵਾਣ,** ਪੁ:—ਮੁੰਜ ਆਦਿਕ ਦੀ ਰੱਸੀ, ਤੀਰ, ਇੱਕ ਤਰਾਂ ਦੀ ਹਵਾਈ ॥

**ਵਾਤ,** ਸ:—ਖਬਰ, ਸਾਰ, ਮਾਮਲਾ ॥

**ਵਾਦ,** ਪੁ:—ਝਗੜਾ, ਬਹਿਸ ॥

**ਵਾਂਦ**<br>**ਵਾਂਦਾ** } 'ਬਾਂਦ' 'ਬਾਂਦਾ' ਵੇਖੋ ॥

**ਵਾਦੀ**<br>**ਵੱਦੀ** } ਸ:—ਹੈਲਤ, ਆਦਤ, ਬਾਣ, ਸੁਭਾਉ ॥

**ਵਾਧ,** ਸ:—ਵਾਧਾ, ਵਧਾਉ, ਵਧਣ ਦੀ ਹਾਲਤ, ਫੋੜਾ, ਗਿਲਟੀ ॥

**ਵਾਧ ਘਾਟ,** ਸ:—ਥੋੜੀ ਜਾਂ ਬਹੁਤ ਚੀਜ, ਬੇਪਰਵਾਹੀ ॥

**ਵਾਂਧ (ਧਾ),** ਪੁ:—ਕਿਸੇ ਚੀਜ਼ ਦੇ ਵਰਤਣ ਦੀ ਰੋਕ ਅਟਕਾਉ ॥

**ਵੱਧਾ,** ਪੁ:—ਵਧ ਜਾਣ ਦੀ ਬਚਤ, ਨਫਾ, ਲਾਭ ॥

**ਵਾਧੂ**<br>**ਵੰਧੂ** } ਵਿ:—ਵਧੀਕ, ਜ਼ਰੂਰਤ ਤੋਂ ਜ਼ਿਆਦਾ, ਫਾਲਤੂ ॥

**ਵਾਧੇ,** ਵਿ:—ਤੀਜਾ (ਪੜ੍ਹਵਾਈਆਂ ਦੀ ਬੋਲੀ) ॥

**ਵਾਨ੍ਹੂੰ,** ਪੁ:—'ਬਾਹਣੂੰ' ਵੇਖੋ ॥

**ਵਾਨਵਾਰ,** ਪੁ:—ਵਪਾਰ ਦੀ ਥੁੜ ॥

**ਵਾਪਸ,** ਵਿ:—ਮੁੜ ਕੇ ਆਉਣ ਵਾਲਾ (ਹੋਣਾ, ਕਰਨਾ) ॥

**ਵਾਪਨਾ**<br>**ਵਾਪਰਨਾ** } ਕ੍ਰਿ:—'ਬਾਪਨਾ' ਵੇਖੋ ॥

**ਵਾ ਪਿਆ,** ਵਿ:—ਪਾਗਲ, ਕਮਲਾ, ਸੁਦਾਈ ॥

**ਵਾਫਰ,** ਵਿ:—ਬਹੁਤ, ਵਾਧੂ, ਫਾਲਤੂ ॥

**ਵਾਯਵੀ,** ਵਿ:—ਉੱਤਰ ਅਤੇ ਪੱਛਮ ਦੇ ਵਿਚਕਾਰਲਾ ਪਾਸਾ ॥

**ਵਾਰ,** ਪੁ:—ਬੂਹਾ, ਫੋੜੇ ਦਾ ਮੂੰਹ, ਵੈਰੀ, ਮੌਕਾ, ਕੈਦ ਵਿੱਚ ਇੱਟਾਂ ਦਾ ਰਦਾ, ਸੱਟ, ਹੱਲਾ, ਡੰਗਰਾਂ ਦੀ ਖੁਰਾਕ, ਛਨਿੱਛਰ ਦਾ ਦਿਨ, ਕੰਢਾ ਦਿਨ, ਕਪਾਹ ।

ਸ:—ਮੌਕਾ, ਵੇਲਾ, ਵੇਰੀ, ਦਰਿਆਈ ਦਾ ਗੋਸ਼, ਕੰਢਲ ॥

**ਵਾਰ ਕਰਨਾ,** ਕ੍ਰਿ:—ਹੱਲਾ ਕਰਨਾ, ਸੱਟ ਲਾਉਣ ਦਾ ਜਤਨ ਕਰਨਾ ।

**ਵਾਰ ੨ ਵਾਰ**<br>**ਵਾਰ ਵਾਰ** } ਕ੍ਰਿ:, ਵਿ:—ਘੜੀ ਮੁੜੀ, ਅਕਸਰ ॥

**ਵਾਰਸ,** ਪੁ:<br>**ਵਾਰਸਣੀ,** ਸ: } ਜਿਸ ਨੂੰ ਕਿਸੇ ਦੀ ਜਾਇਦਾਦ ਮਿਲਣੀ ਹੋਵੇ, ਮਾਲਕ (ਹੋਣਾ) ॥

**ਵਾਰਸੀ,** ਸ:—ਵਾਰਸ ਹੋਣ ਦਾ ਗੁਣ, ਮਾਲਕੀ ॥

**ਵਾਰਣਾ,** ਪੁ:—ਅਰਪਣ ਕਰਨ ਦੀ ਰੀਤ, ਪ੍ਰਤਿਸ਼ਟਾ ॥

**ਵਾਰਤਾ,** ਸ:—ਕਥਾ, ਕਹਾਣੀ, ਕਿੱਸਾ, ਬਾਤ, ਗੱਲ ਕੱਥ, ਖਿਆਲ ।

**ਵਾਰਦਾਤ,** ਸ:—ਭਾਣਾ, ਕੋਈ ਗੱਲ ਜੋ ਹੋ ਜਾਵੇ, ਹਾਲ ॥

**ਵਾਰਨਾ,** ਕ੍ਰਿ:—ਕਿਸੇ ਦੇ ਸਿਰ ਦੇ ਗਿਰਦੇ ਘੁਮਾਉਣਾ, ਕੁਰਬਾਨ ਕਰਨਾ ॥

ਪੁ:—ਜੋ ਚੀਜ਼ ਵਾਰੀ ਜਾਏ ॥

**ਵਾਰਨਿਸ਼,** ਪੁ:—ਅਸਬਾਬ ਉੱਤੇ ਮਲਣ ਵਾਲਾ ਰੋਗਨ ॥

**ਵਾਰਨੀ,** ਸ:—ਬਾਰਾਂ ਵਰਿਹਾਂ ਪਿੱਛੋਂ ਆਉਣ ਵਾਲਾ ਇੱਕ ਪਰਬ ॥

**ਵਾਰਾ,** ਪੁ:-ਵਿ:—'ਬਾਰਾ' ਵੇਖੋ ॥

**ਵਾਰੀ,** ਸ:—ਛੋਟਾ ਬੂਹਾ, ਵੇਲਾ, ਮੌਕਾ, ਰਹੁ ਵਾਲਾ ਮਿੱਟੀ ਦਾ ਭਾਂਡਾ, ਬੰਧਾ ਪਾਉਣ ਵਾਲਾ ਚੰਮ ਦਾ ਬਾਰਾ॥

ਵਿ:—ਕੁਰਬਾਨ, ਬਲਿਹਾਰੀ, ਸਦਕੇ (ਜਾਣਾ) ॥

**ਵਾਰੀ ਵਾਰੀ, ਵਾਰੋ ਵੱਟੀ, ਵਾਰੋ ਵਾਰੀ,** ਕ੍ਰਿ:, ਵਿ:—ਆਪਣੇ ਨ ਮੌਕੇ ਪੁਰ, ਇੱਕ ਦੇ ਮਗਰ ਦੂਜਾ ॥

**ਵਾਲ,** ਪੁ:, ਸ:—ਕੇਸ,ਲੂੰ,ਭਾਂਡੇ ਦੀ ਤ੍ਰੇੜ, ਸਹਾਰਾ, ਆਸਰਾ, ਪੌਣ ॥

**ਵਾਲ ਤੋੜ, ਵਾਲ ਛੰਨ੍ਹੀ ਕੈਂਚੀ ਮਾਰਨੀ, ਵਾਲ ਲਾਉਣਾ, ਵਾਲਵਿੰਗਾ ਨਾਂ ਹੋਣਾ** 'ਬਾਲ ਤੋੜ' ਆਦਿਕ ਵੇਖੋ ॥

**ਵਾਲਣਾ,** ਕ੍ਰਿ:—'ਬਾਲਣਾ' ਵੇਖੋ ॥

**ਵਾਲਾ,** ਪੁ:—ਕੰਨ ਦਾ ਗਹਿਣਾ ॥

ਵਿ:—ਮਾਲਕ, ਜਿਸ ਦੀ ਸਾਂਝ ਜਾਂ ਸਨਬੰਧ ਹੋਵੇ (ਹੱਟੀ ਵਾਲਾ, ਕੰਮਾਂ ਵਾਲਾ)॥

**ਵਾਲੀ,** ਸ:—ਛੋਟਾ ਵਾਲਾ ॥

**ਵਾੜ,** ਸ:—'ਬਾੜ' ਵੇਖੋ ॥

**ਵਾੜ੍ਹੀ,** ਸ:—'ਵਾਹੜੀ' ਵੇਖੋ ॥

**ਵਾੜਨਾ, ਵਾੜਾ, ਵਾੜੀ, ਵਿਉਂਤ, ਵਿਆਈ, ਵਿਆਸ, ਵਿਆਹ, ਵਿਆਹਣਾ, ਵਿਆਹਣੂ, ਵਿਆਹਤਾ, ਵਿਆਕਰਣ, ਵਿਆਕਲ (ਕੁਲ), ਵਿਆਂਗ, ਵਿਆਜ, ਵਿਆਜਕ (ਕੀਆ), ਵਿਆਜੀ, ਵਿਆਜੂ, ਵਿਆਣਨਾ, ਵਿਆਂਦੜ ( ਧੜ ), ਵਿਆਧ,ਵਿਆਧਣ, ਵਿਆਧੀ, ਵਿਆਪ, ਵਿਆਪਕ, ਵਿਆਪਣਾ, ਵਿਆਪੀ, ਵਿਆੜ, ਵਿਸ (ਵਿੱਸ)** 'ਬਾੜਨਾ' ਬਾੜਾ', 'ਬਾੜੀ' ਆਦਿਕ ਵੇਖੋ ॥

**ਵਿਸ਼ਥੀ,** ਵਿ:—ਭੋਗੀ, ਰਸੀਆ, ਐਸ਼ ਕਰਨ ਵਾਲਾ ॥

**ਵਿਸਕੀ,** ਸ:—ਇਕ ਤਰਾਂ ਦੀ ਸ਼ਰਾਬ

**ਵਿਸ਼ਟਾ**
**ਵਿਸਤਾਰ**
**ਵਿਸ਼ਨ**
**ਵਿੱਸਮਣਾ**
**ਵਿਸਮਾਉਣਾ**
**ਵਿਸਮਾਦ**
**ਵਿਸਰਜਣ**
**ਵਿੱਸਰਨਾ**
**ਵਿੱਸਰ ਭੋਲਾ**
**ਵਿਸਰਾਉਣਾ**
**ਵਿਸਰਾਮ**
**ਵਿਸਰਾਮਣ**
**ਵਿਸਰਾਮੀ**
**ਵਿਸਵਾ**
**ਵਿਸਵਾਸ**
**ਵਿਸਵਾਸਣ**
**ਵਿਸਵਾਸੀ**
} 'ਬਿਸਟਾ' 'ਬਿਸਮਾਦ' ਆਦਿਕ ਵੇਖੋ ॥

**ਵਿੱਸ ਵਿੱਸ ਕਰਨਾ,** ਕ੍ਰਿ:—ਮੁਸ਼ਕਲ ਨਾਲ ਕੰਮ ਕਰਨਾ ॥

**ਵਿਸ਼ਾ,** ਪੁ:—'ਬਿਸ਼ਾ' ਵੇਖੋ, ਜਿਸ ਗੱਲ ਦਾ ਵਰਨਨ ਕੀਤਾ ਜਾਵੇ ॥

**ਵਿਸਾਹ**
**ਵਿਸਾਹੁਣਾ**
**ਵਿਸਾਖ**
**ਵਿਸਾਖੀ**
} 'ਬਿਸਾਹ' ਆਦਿਕ ਵੇਖੋ ॥

**ਵਿਸਾਤ**
**ਵਿਸਾਂਧ**
**ਵਿਸਾਂਧਾ**
**ਵਿਸਾਨੂੰ**
**ਵਿਸਾਰ**
**ਵਿਸਾਰਨਾ**
**ਵਿਸਾਰਨਾ**
**ਵਿਸਾਰਾ**
} 'ਬਿਸਾਤ' ਆਦਿਕ ਵੇਖੋ ॥

**ਵਿਸਾਲ,** ਪੁ:—ਵਸਲ, ਆਸ਼ਕ ਮਸ਼ੂਕ ਦਾ ਮੇਲ ॥

**ਵਿਸੂਚਕਾ**
**ਵਿਸ਼ੇਖ**
**ਵਿਸ਼ੇਖਤਾ**
**ਵਿਸੇਖਤਾਈ**
} 'ਬਿਸੂਚਕਾ' ਆਦਿਕ ਵੇਖੋ।

**ਵਿੱਸੋਟਿਕਾ,** ਵਿ:—ਜੋ ਅੰਨ ਪੀਆ ਪੀਆ ਖਰਾਬ ਹੋ ਜਾਵੇ, ਕਹਿਆ ॥

**ਵਿਹ,** ਸ:—ਵਿੱਸ਼, ਵਿਖ, ਜ਼ਹਿਰ, ਮਹੁਰਾ ॥

**ਵਿਹਣ,** ਪੁ:—ਪਲੀਏ ਦਾ ਘੀ।

**ਵਿਹਰਨਾ,** ਕ੍ਰਿ:—ਹਠ ਕਰਨਾ, ਜ਼ੋਰ ਪਾਕੇ ਧਮਕਾਉਣਾ।

**ਵਿਹਲ**
**ਵਿਹਲਣ**
**ਵਿਹਲਾ**
**ਵਿਹਲੀ**
**ਵਿਹੜਮੀ**
**ਵਿਹੜਾ**
}

ਵਿਹਾ
ਵਿਹਾਉਣਾ
ਵਿਹਾਗ
ਵਿਹਾਗਣਾ
ਵਿਹਾਜਣਾ
ਵਿਹਾ ਜਾਣਾ
ਵਿਹਾਝਣਾ
ਵਿਹਾਜੀ (ਖ਼ੀ)
ਵਿਹਾਨਣਾ
ਵਿਹਾਰ
} 'ਬਿਹ,' "ਬਹਾਉਣਾ' ਆਦਿਕ ਦੇਖੋ।

**ਵਿਹਾਰੀ,** ਵਿ:—'ਖੁਹਾਰੀ' ਵੇਖੋ ॥

**ਵਿਹੀ,** ਸ:—ਗਲੀ, ਕੂਚਾ ॥

**ਵਿਹੀਣ,** ਪੁ:, ਸ:-ਵਾਹਣੀ, ਮੋਰੀ ॥

**ਵਿਹੁ (ਹੂੰ),** ਸ:-ਵਿਹ, ਬਿਖ, ਜ਼ਹਿਰ, ਮਹੁਰਾ।

**ਵਿਹੁਲ,** ਸ: —'ਬਿਹਲ' ਵੇਖੋ।

**ਵਿਹੂਣਾ,** ਅਵ:—ਬਿਨਾ, ਬਾਝੋਂ, ਬਗ਼ੈਰ ॥

ਵਿਹੋਗ
ਵਿਹੋਗਣ
ਵਿਹੋਗੀ
} 'ਬਿਹੋਗ' ਆਦਿਕ ਦੇਖੋ।

**ਵਿਕਟ,** ਸ:—ਜਿਨ੍ਹਾਂ ਡੰਡਿਆਂ ਨੂੰ ਗੱਡ ਕੇ ਗੇਂਦ ਬੱਲਾ ਖੇਡਦੇ ਹਨ ਉਨ੍ਹਾਂ ਵਿਚੋਂ ਕੋਈ।

**ਵਿਕਣਾ,** ਕ੍ਰਿ:—'ਬਿਕਣਾ' ਵੇਖੋ ॥

**ਵਿਕੈਦੜਾ,** ਪੁ:—ਵੈਚਣ ਵਾਲਾ, ਵਿਕਦਾ ॥

ਵਿੱਕਰਮਾਜੀਤ
ਵਿੱਕਰਮਾਜੀਤੀ
ਵਿਕਰਾਲ
ਵਿੱਕਰੀ
ਵਿਕਾਉ
ਵਿਕਾਉਣਾ
ਵਿਕਾਊ
ਵਿਕਾਰ
ਵਿਕਾਰੀ
ਵਿਖ
} 'ਬਿੱਕਰਮਾਜੀਤ' ਆਦਿਕ ਵੇਖੋ ॥

**ਵਿਖਮ,** ਪੁ:—ਵਿਖ, ਜ਼ਹਿਰ ॥

ਵਿ:—ਖਰਾਬ, ਜੋ ਇੱਕੋ ਜੇਹਾ ਨਹੀਂ ॥

**ਵਿਖਮ ਕੋਣ ਆਯਤ ਵੇਤ੍ਰ,** ਪੁ:—ਜਿਸ ਚੌਰਸ ਸ਼ਕਲ ਦੀਆਂ ਆਮ੍ਹੋ ਸਾਮ੍ਹਣੀਆਂ ਬਾਹੀਆਂ ਬਰਾਬਰ ਹੋਣ ਪਰ ਖੂੰਜੇ ਸਿੱਧੇ ਨਾਂ ਹੋਣ।

**ਵਿਖਮ ਕੋਣ ਚਤੁਰ ਭੁਜ,** ਪੁ:—ਜਿਸ ਚੌਰਸ ਸ਼ਕਲ ਦੀਆਂ ਸਾਰੀਆਂ ਬਾਹੀਆਂ ਬਰਾਬਰ ਹੋਣ ਪਰ ਖੂੰਜੇ ਸਿੱਧੇ ਨਾਂ ਹੋਣ ॥

**ਵਿਖਮ ਤਾਪ,** ਪੁ:—ਸਖ਼ਤ ਬਿਸਮ ਦਾ ਤਾਪ ॥

ਵਿਖਰਨਾ
ਵਿਖਰਾਉਣਾ
} 'ਬਿਖਰਨਾ' ਆਦਿਕ ਵੇਖੋ।

ਵਿਖੜਾ
ਵਿਖਾਧ
ਵਿਖਾਧਣ
ਵਿਖਾਧੀ
} 'ਬਿਖੜਾ' ਆਦਿਕ ਵੇਖੋ।

**ਵਿਖਾਲਾ,** ਪੁ—ਦਿਖਾਵਾ, ਬਾਹਰਲਾ ਨਮੂਨਾ ॥

**ਵਿਖੇ,** ਅਵ—ਵਿੱਚ, ਅੰਦਰ, ਬਾਬਤ ॥

**ਵਿਖੇਧ**
**ਵਿਖੇਧਣ**
**ਵਿਖੇਧੀ**
**ਵਿੰਗ**
} 'ਬਿਖੇਧ' ਆਦਿਕ ਵੇਖੋ ॥

**ਵਿਗਸਣਾ,** ਕ੍ਰਿ—ਖਿੜਨਾ, ਖੁਸ਼ ਹੋਣਾ ॥

**ਵਿੱਗਮਾਂ,** ਵਿ—ਉਸੇ ਤਰਾਂ ਦਾ, ਠੀਕ, ਪੂਰਾ। ਕ੍ਰਿ, ਵਿ—ਉਸੇ ਤਰਾਂ ॥

**ਵਿੱਗਮਾਂ (ਵਾਂ)**
**ਵਿਗੜਣਾ**
**ਵਿਗੜਵਾਉਣਾ**
**ਵਿਗਾੜਾਊ**
**ਵਿਗੜਾਉਣਾ**
**ਵਿਗਾੜਾਊ**
**ਵਿੰਗਾ**
**ਵਿਗਾਸ**
**ਵਿਗਾੜ**
**ਵਿਗਾੜਨਾ**
**ਵਿਗਾੜੂ**
**ਵਿਗੁੱਚਣਾ**
**ਵਿਗੋਚਾ**
**ਵਿਘਾ**
**ਵਿੰਘ**
**ਵਿੱਚ**
} 'ਬਿੱਗਮਾਂ' ਆਦਿਕ ਵੇਖੋ ॥

**ਵਿਚਕੰਨੀ,** ਪੁ—ਕੰਨ ਦੇ ਵਿਚਕਾਰਲਾ ਵਿੱਚ ਗਹਿਣਾ ॥

**ਵਿਚਕਾਹਾ**
**ਵਿਚਕਾਹੇ**
**ਵਿਚਕਾਲਾ**
**ਵਿਚਕਾਲੀ**
**ਵਿਚਕਾਰ**
**ਵਿਚਕਾਲ**
**ਵਿਚਕਾਲੇ**
} 'ਬਿਚਕਾਹਾ' ਆਦਿਕ ਵੇਖੋ

**ਵਿਚਰੋ,** ਪੁ—ਨਾਂ ਵਾਹੀ ਹੋਈ ਧਰਤੀ ॥

**ਵਿਚਰਨਾ**
**ਵਿਚਲ ਜਾਣਾ**
**ਵਿਚਲਣਾ**
**ਵਿਚਲਾ**
**ਵਿਚਲਾਉਣਾ**
**ਵਿੱਚ ਵਿਚਾਲੇ**
**ਵਿਚਾਰ**
**ਵਿਚਾਰਕ**
**ਵਿਚਾਰਨਾ**
**ਵਿਚਾਰ**
**ਵਿਚਾਲ**
**ਵਿਚਾਲਣਾ**
} 'ਬਿਚਰਨਾ' ਆਦਿਕ ਵੇਖੋ ॥

**ਵਿਚਾਲ**
**ਵਿਚਾਲੇ**
**ਵਿੱਚੋਂ**
**ਵਿੱਚੋਂ**
**ਵਿਚੋਲਾ**
**ਵਿਚੋਲੀ**
**ਵਿਚੋਲੀਆ**
**ਵਿਛਣਾ**
**ਵਿਛਵਈਆ (ਵੱਯਾ)**
**ਵਿਛਵਾਉਣਾ**
} 'ਬਿਚੋਲਾ' ਆਦਿਕ ਵੇਖੋ ॥

ਵਿਛਵਾਈ
ਵਿਛੜਨਾ
ਵਿਛਾਉਣਾ
ਵਿਛਾ ਦੇਣਾ
ਵਿਛੋੜਨਾ
ਵਿਛੋੜਾ
ਵਿਛੌਣਾ
ਵਿਜੋਗ
ਵਿਜੋਗਣ
ਵਿਜੋਗੀ
ਵਿੱਟਰਨਾ
ਵਿਟਰਾਉਣਾ
ਵਿੱਟ੍ਰਨਾ
ਵਿੱਠ
ਵਿੱਠਣਾ
ਵਿਠਾਉਣਾ
ਵਿੱਡਣਾ
ਵਿੱਡੀ
ਵਿੱਢ
ਵਿਣਾਸ (ਨ)
ਵਿਤ
} 'ਬਛਵਾਈ' ਆਦਿਕ ਵੇਖੋ ॥

ਵਿਤਕਰਾ, ਪੁ:—ਫਰਕ, ਇੱਕੋ ਜੇਹਾ ਨਾ ਵਰ-ਤਣਾ (ਰਖਣਾ)।

ਵਿੱਥ (ਨ)
ਵਿਥਾਰ
ਵਿਥਾ
ਵਿਥਿਆ
} 'ਬਿਥ' ਆਦਿਕ ਵੇਖੋ।

ਵਿਦਿੱਤ, ਪੁ:—ਵਿੱਥ, ਦੂਰੀ, ਫ਼ਾਸਲਾ ॥

ਵਿਦਣਾ
ਵਿੱਦਮਾਣ
ਵਿਦਰਕ
ਵਿਦਯਾ
ਵਿਦਯਾਲਯ
ਵਿਦਾਉਣਾ
ਵਿਦਾਇਗੀ
ਵਿਦਿਆ
ਵਿੱਦਿਆ
ਵਿਦੇਸ
ਵਿਦੇਸਣ
ਵਿਦੇਸੀ
ਵਿਧ
} 'ਬਿਦਕ' ਆਦਿਕ ਵੇਖੋ ॥

ਵਿਧਣਾ, ਕ੍ਰਿ:—ਵਿੰਨ੍ਹ ਜਾਣਾ, ਆਸ਼ਕ ਹੋਣਾ, ਖੰਡ ਦਾ ਹਿਰਦਾ ਅਤੇ ਖੁਸ਼ਕ ਹੋਣਾ ॥

ਵਿਧਨਾ
ਵਿਧਮਾਤਾ
ਵਿਧਵਾ
ਵਿਧਾਤਾ
ਵਿੰਨ੍ਹਣਾ
ਵਿਨ੍ਹਾਉਣਾ
ਵਿਨ੍ਹਾਈ
ਵਿਪਤ (ਤਾ)
ਵਿਭਚਾਰ
ਵਿਭਚਾਰਣ (ਨੀ)
ਵਿਭਚਾਰੀ
ਵਿਭੂਤ
} 'ਬਿਧਨਾ' ਆਦਿਕ ਵੇਖੋ ॥

ਵਿਮੁਖ, ਵਿ:—'ਬੇ ਮੁਖ' ਵੇਖੋ।

ਵਿਯੋਗ
ਵਿਯੋਗਣ
ਵਿਯੋਗੀ } 'ਬਿਯੋਗ' ਆਦਿਕ ਵੇਖੋ

**ਵਿਰਸਾ,** ਪੁ:—ਜਿਸ ਨੂੰ ਜੋ ਕਿਸੇ ਦੀ ਜਾਇਦਾਦ ਮਿਲੇ, ਜਾਇਦਾਦ ਦਾ ਹੱਕ ॥

**ਵਿਰਕਣਾ,** ਕ੍ਰਿ:—'ਬਿਰਕਣਾ' ਵੇਖੋ ॥

**ਵਿਰਤ,** ਸ:—'ਬਿਰਤ' ਵੇਖੋ, ਵਰਤਾਰਾ, ਆਦਤ।

**ਵਿਰਥਾ,** ਵਿ:—'ਬਿਰਥਾ' ਵੇਖੋ ॥

**ਵਿਰਦ,** ਪੁ:—ਰੋਜ਼ ਦਾ ਕੰਮ, ਅਭਿਆਸ, ਧਰਮ ਪੁਸਤਕ ਦੇ ਪਾਠ ਦਾ ਨੇਮ ॥

**ਵਿਰਦ ਕਰਨਾ,** ਕ੍ਰਿ:—ਪਰਮੇਸ਼ਰ ਦਾ ਨਾਉਂ ਜਪਣਾ ॥

**ਵਿਰਦ ਪੈਣਾ,** ਕ੍ਰਿ:—ਕੋਈ ਗੱਲ ਹੋ ਜਾਣੀ, ਵਾਦੀ ਪੈਣੀ ॥

ਵਿਰਲ
ਵਿਰਲਾ
ਵਿਰਲਾਪ } 'ਬਿਰਲ' ਆਦਿਕ ਵੇਖੋ ॥

**ਵਿਰਵਾ,** ਵਿ:—ਲੋੜਵੰਦ, ਮੁਥਾਜ ॥

**ਵਿਰਾਉਣਾ,** ਕ੍ਰਿ:—'ਬਰਾਉਣਾ' ਵੇਖੋ ॥

**ਵਿਰਾਸਤ,** ਸ:—'ਵਿਰਸਾ' ਵੇਖੋ।

ਵਿਰਾਗ
ਵਿਰਾਗਣ } 'ਬਰਾਗ' ਆਦਿਕ ਵੇਖੋ ॥

ਵਿਰਾਗੀ
ਵਿਰਾਜਣਾ
ਵਿਰਾਜਮਾਨ } 'ਬਰਾਗੀ' ਆਦਿਕ ਵੇਖੋ ॥

ਵਿਰਾਨ
ਵਿਰਾਨਾ
ਵਿਰਾਨੀ } 'ਬਰਾਨ' ਆਦਿਕ ਵੇਖੋ ॥

**ਵਰਾਮ,** ਵਿ:—ਬੇ ਅਰਾਮ, ਜਿਸ ਨੂੰ ਅਰਾਮ ਨਹੀਂ ॥

**ਵਿਰਾਮੀ,** ਸ:—ਬੇ ਅਰਾਮੀ, ਤਕਲੀਫ, ਔਖ ਮੁਸ਼ਕਲ ॥

ਵਿਰੁੱਧ
ਵਿਰੋਧ
ਵਿਰੋਧਣ
ਵਿਰੋਧੀ
ਵਿਲਕਣਾ
ਵਿਲਕਾਉਣਾ
ਵਿਲਗਣ
ਵਿਲੰਗਣ
ਵਿਲਛਣਾ
ਵਿਲੰਬ
ਵਿਲਮ
ਵਿਲਮਣਾ
ਵਿਲੱਲਾ (ਲੀ) } 'ਬਿਰੁੱਧ' ਆਦਿਕ ਵੇਖੋ ॥

**ਵਿਲਾ,** ਪੁ:—ਅਹਾਤਾ, ਹੁਜਰਾ, ਕੋਠਾ, ਆਕਣ, ਮਰੋੜ ॥

**ਵਿਲਾਉਣਾ,** ਕ੍ਰਿ:—ਜੀ ਪਰਚਾਉਣਾ ॥

**ਵਿਲਾਇਤ,** ਸ:—ਮੁਲਖ, ਹਿੰਦੁਸਤਾਨ 'ਚ ਰਾਜ ਕਰਨ ਵਾਲੀ ਓਪਰੀ ਕੌਮ ਦਾ ਦੇਸ ਜਿਹਾ ਕਿ ਅੱਜ ਕੱਲ ਅੰਗ੍ਰੇਜ਼ਾਂ ਦਾ ਦੇਸ ਹੈ ॥

**ਵਿਲਾਇਤ ਦੀ ਡਾਕ,** ਸ:—'ਵਿਲਾਇਤੀ ਡਾਕ' ਵੇਖੋ ॥

**ਵਿਲਾਇਤਣ,** ਸ:
**ਵਿਲਾਇਤੀ,** ਪੁ: } ਵਿਲਾਇਤ ਦਾ (ਦੀ) ਰਹਿਣ ਵਾਲਾ (ਲੀ) ॥

**ਵਿਲਾਇਤੀ,** ਵਿ:—ਵਿਲਾਇਤ ਦਾ (ਦੀ), ਅਚਰਜ ॥

**ਵਿਲਾਇਤੀ ਡਾਕ,** ਸ:—ਵਿਲਾਇਤ ਜਾਣ ਵਾਲੀ ਜਾਂ ਉੱਥੋਂ ਆਉਣ ਵਾਲੀ ਡਾਕ ॥

**ਵਿਲਾਇਤੀ ਨੀਲ,** ਪੁ:—ਬੰਗਾਲੇ ਦੇ ਅੰਗ੍ਰੇਜ਼ੀ ਕਾਰਖਾਨਿਆਂ ਵਿੱਚ ਤਿਆਰ ਕੀਤਾ ਹੋਇਆ ਨੀਲ ॥

**ਵਿਲਾਇਤੀ ਪਾਣੀ,** ਪੁ: ਸੋਡਾ ਵਾਟਰ ਆਦਿਕ ॥

**ਵਿਲਾਇਤੀ ਪੇਉਰੀ,** ਸ:—ਇੱਕ ਵਿਲਾਇਤੀ ਪੀਲਾ ਰੰਗ ॥

**ਵਿਲਾਪ**
**ਵਿਲਾਪਣਾ** } 'ਬਿਲਾਪ' 'ਬਿਲਾਪਣਾ' ਵੇਖੋ ॥

**ਵਿਲੀ,** ਸ:—ਸੀਮਤ ਦੇ ਵਾਲਾਂ ਦੇ ਹਿੱਸਿਆਂ ਦੀ ਵਿਚਲੀ ਲੀਕ ॥

**ਵਿਲੀ ਪਾਉਣੀ,** ਕ੍ਰਿ:—ਜੂਆਂ ਕੱਢਣ ਲਈ ਵਿਲੀ ਤੇ ਨਜ਼ਰ ਮਾਰਨੀ ॥

**ਵਿਲੀਪਾਪ,** ਪੁ:—'ਬਿਲਾਪ' ਵੇਖੋ ॥

**ਵਿਲ੍ਹੋ ਵਿਲ੍ਹੋ ਕਰਨਾ,** ਕ੍ਰਿ:—ਵਿਲਕਣਾ, ਚੀਕਣਾ, ਤਰਲੇ ਲੈਣਾ ।

**ਵਿਲੈਤ**
**ਵਿਲੈਤਣ**
**ਵਿਲੈਤੀ** } 'ਵਿਲਾਇਤ' ਆਦਿਕ ਵੇਖੋ ॥

**ਵਿਵਸਥਾ,** ਸ:—'ਬਿਵਸਥਾ' ਵੇਖੋ ॥

**ਵਿਵਾਹ,** ਪੁ:—'ਬਿਆਹ' ਵੇਖੋ ॥

**ਵਿੜਕ,** —'ਬਿੜਕ' ਵੇਖੋ ॥

**ਵਿੜਤਾ**
**ਵਿੜਧੀ** } ਪੁ:—ਸਮਰਥਾ, ਬਲ, ਲਿਆਕਤ ਜ਼ੋਰ, ਧਨ, ਰਾਸ, ਮੂਲ ਰਕਮ, ਵੀਲ ॥

**ਵਿੜਾ,** ਪੁ:—'ਬਿੜਾ' ਵੇਖੋ ॥

**ਵੀ,** ਯੋਜਕ—ਨਾਲ ਹੀ, ਬੀ, ਭੀ ॥

**ਵੀਂ**
**ਵੀਉ** } ਪੁ:—'ਬੀਂ' ਵੇਖੋ ॥

**ਵੀਹ**
**ਵੀਹਮਾਂ (ਵਾਂ**
**ਵੀਹਵੀਂ** } 'ਬੀਹ' ਆਦਿਕ [illegible] ॥

**ਵੀਹੀ,** ਸ:—ਤੰਗ ਗਲੀ, ਸੌੜਾ ਰਸਤਾ [illegible] ਵੱਲ ॥

**ਵੀਚ**
**ਵੀਜ**
**ਵੀਜਕ** } 'ਬੀਜ' ਆਦਿਕ ਵੇਖੋ ॥

**ਵੀਟਣਾ,** ਕ੍ਰਿ:—ਡੋਲ੍ਹਣਾ, ਰੋੜ੍ਹਨਾ ॥

**ਵੀਟੀ,** ਸ:—'ਬੀਟੀ' ਵੇਖੋ ॥

**ਵੀਠਲ,** ਪੁ:—'ਬੱਠਲ' ਵੇਖੋ ॥

**ਵੀਂਡਾ**
**ਵੀਂਡੀ**
**ਵੀਂਡੀਆ**
**ਵੀਣੀ**
— 'ਬੀਂਡਾ' ਆਦਿਕ ਵੇਖੋ ॥

**ਵੀ. ਪੀ.** ਪੁ:—ਡਾਕ ਦੀ ਰਾਹੀਂ ਭੇਜਿਆ ਹੋਇਆ ਪਾਰਸਲ ਆਦਿਕ ਜੋ ਲੈਣ ਵਾਲਾ ਮੁੱਲ ਦੀ ਰਕਮ ਦੇ ਕੇ ਲੈ ਸਕਦਾ ਹੈ ॥

**ਵੀਰ,** ਪੁ:, ਵਿ:,
**ਵੀਰਜ**
**ਵੀਰਤਾ (ਤਾਈ)**
**ਵੀਲਾ**
**ਵੀੜ**
**ਵੀੜਣਾ**
**ਵੀੜਾ**
**ਵੀੜੀ**
**ਵੁਹਾਰ**
**ਵੁਹਾਰਨਾ**
**ਵੁਹਾਰੀ**
**ਵੁਟਲ**
**ਵੁਟਲੀ**
**ਵੁੱਟਲ**
**ਵੁਗਾ**
— 'ਬੀਰ' ਆਦਿਕ ਵੇਖੋ ॥

**ਵੁਜੂ,** ਪੁ:—'ਉਜੂ' ਵੇਖੋ ॥

**ਵੁਟਣ,** ਸ:—'ਬੁਟਣ' ਵੇਖੋ ॥

**ਵੁਣਨਾ**
**ਵੁਣਵਾਉਣਾ**
**ਵੁਣਵਾਈ**
**ਵੁਣਾਉਣ**
**ਵੁਣਾਉਣਾ**
**ਵੁਣਾਈ**
**ਵੁੰਦਾ**
**ਵੁਲਾਰਾ(ਲਾ)**
**ਵੁਲੇਲ**
**ਵੂਕਣਾ**
**ਵੂਕਾ**
— 'ਬੁਣਨਾ' ਆਦਿਕ ਵੇਖੋ ॥

**ਵੂਕਣੀ,** ਸ:—'ਬੂਕਣੀ' ਵੇਖੋ ॥

**ਵੇ,** ਸੰਬੋਧਕ—ਹੇ, ਅੜਿਆ (ਤੀਮਤਾਂ ਦੀ ਬੋਲੀ)।

**ਵੇਉਤ (ਵੇਉਂਤ)**
**ਵੇਉਤਣਾ (ਵੇਉਂਤਣਾ)**
**ਵੇਉਂਤਾਉਣਾ**
**ਵੇਉਰ**
**ਵੇਉਰਾ**
— 'ਬੇਉਂਤ' ਆਦਿਕ ਵੇਖੋ।

**ਵੇਸ,** ਪੁ:—'ਭੇਸ' ਵੇਖੋ।

**ਵੇਸਣ**
**ਵੇਸਣੀ**
**ਵੇਸਰ**
**ਵੇਸਰਾ**
**ਵੇਸਲਾ**
**ਵੇਸਵਾ**
— 'ਬੇਸਣ' ਆਦਿਕ ਵੇਖੋ ॥

**ਵੈਸਾਖ**
**ਵੈਸਾਖੀ**
— 'ਬਸਾਖ' 'ਬਸਾਖੀ' ਵੇਖੋ ॥

ਵੇਹ
ਵੇਹਣ } 'ਬੇਹ' 'ਬੇਹਣ' ਵੇਖ ॥

**ਵੇਹਣਾ,** ਕ੍ਰਿ:—ਵੇਖਣਾ, ਦੇਖਣਾ, ਤੱਕਣ, ਨਜ਼ਰ ਕਰਨਾ ॥

ਵੇਹਲ, ਸ:
ਵੇਹਲਾ, ਵਿ:
ਵੇਹਲੀ, ਸ: } 'ਵਿਹਲ' ਆਦਿਕ ਵੇਖੋ ।

ਵੇਹੜਮੀ (ਵੀਂ)
ਵੇਹੜਾ (ੜੀ)
ਵੇਹਾ (ਹੀ) } 'ਬੇਹੜਮੀ' ਆਦਿਕ ਵੇਖੋ ॥

**ਵੇਹੁ,** ਸ:—ਬੇਹ, ਬਿਖ, ਜ਼ਹਿਰ, ਮਹੁਰਾ ॥

**ਵੇਹੜੇ,** ਪੁ:—ਘੇਰਾ ਪਾਉਣ ਵਾਲੇ ਮਨੁੱਖਾਂ ਦੀ ਮੰਡਲੀ, ਕਿਸੇ ਥਾਂ ਜਾਂ ਕਿਲੇ ਆਦਿਕ ਨੂੰ ਘੇਰਨ ਵਾਲਾ ਦਰਿਆ ॥

**ਵੇਕਾਰ,** ਵਿ:—'ਬੇਕਾਰ' ਵੇਖੋ ।
ਪੁ:—'ਵਿਕਾਰ' ਵੇਖੋ ॥

**ਵੇਖਣਾ,** ਕ੍ਰਿ:—'ਦੇਖਣਾ' ਵੇਖ ।

**ਵੇਗ,** ਪੁ:—ਜ਼ੋਰ, ਤੇਜ਼ੀ, ਜੋਸ਼ ।

ਵੇਚਣਾ
ਵੇਟ } 'ਬੇਚਣ' 'ਬੇਟ' ਵੇਖੋ ।

**ਵੇਦ,** ਪੁ:—ਹਿੰਦੂਆਂ ਦੇ ਸਭ ਤੋਂ ਪੁਰਾਣੇ ਅਤੇ ਮੰਨੇ ਹੋਏ ਚਾਰ ਧਰਮ ਪੁਸਤਕ, ਈਸ਼ਰ ਦੀ ਬਾਣੀ, ਗਿਆਨ, ਬਾਂਚੀ ਵਿੱਚੋਂ ਮਿਲੀ ਖਬਰ ਜੋ ਲੱਭੇ । ਵੇਦੀ ॥

**ਵੇਦੰਗੀ,** ਸ:—ਵੇਦ ਦੀ ਵਿਦਯਾ, ਹਕੀਮੀ ।

ਵੇਦਣ
ਵੇਦਣ ਬਾਵੀ
ਵੇਦਨ
ਵੇਦਨਾ } 'ਬੇਦਨ' ਆਦਿਕ ਵੇਖੋ ।

**ਵੇਦਾਂਗ,** ਪੁ:—ਵੇਦਾਂ ਦੇ ਛੇ ਅੰਗ (ਵਿਆਕਰਣ ਆਦਿਕ) ॥

**ਵੇਦਾਂਗੀ,** ਸ:—'ਵੇਦੰਗੀ' ਵੇਖੋ ॥

**ਵੇਦਾਂਤ,** ਪੁ:—ਖਟ ਸ਼ਾਸਤ੍ਰਾਂ ਵਿੱਚੋਂ ਇੱਕ, ਇੱਕ ਮਤ ਜਿਸ ਵਿੱਚ ਬ੍ਰਹਮ ਨੂੰ ਹੀ ਸੱਤ ਅਤੇ ਸੰਸਾਰ ਨੂੰ ਅਸੱਤ ਮੰਨਿਆ ਜਾਂਦਾ ਹੈ ॥

ਵੇਦਾਂਤਣ, ਸ:
ਵੇਦਾਂਤੀ, ਪੁ: } ਜੋ ਵੇਦਾਂਤ ਮਤ ਨੂੰ ਮੰਨੇ ॥

ਵੇਦੀ
ਵੇਦੀ ਬਾਵਾ
ਵੇਦਾ } 'ਬੇਦੀ' ਆਦਿਕ ਵੇਖੋ ॥

**ਵੇਰ,** ਸ:—ਵਾਰੀ, ਮੌਕਾ, ਢਿੱਲ, ਇੱਕ ਰੁੱਖ ॥

**ਵੇਰ ਵੇਰ,** ਕ੍ਰਿ:, ਵਿ:—ਘੜੀ ਮੁੜੀ, ਕਈ ਵਾਰ, ਅਕਸਰ ॥

ਵੇਰਵਾ
ਵੇਰੜਾ
ਵੇਰਨੀ
ਵੇਰਾ
ਵੇਰੀ } 'ਬੇਰਵਾ' ਆਦਿਕ ਵੇਖੋ ॥

**ਵੈਰ,** ਪੁ:—'ਬੈਰ' ਵੇਖੋ ॥

**ਵੈਰਕ**
**ਵੈਰਖ** } ਸ:—ਝੰਡਾ, ਨਿਸ਼ਾਨ ॥

**ਵੈਰਣ,** ਸ:—'ਬੈਰਣ' ਵੇਖੋ ॥

**ਵੈਰਾਗ**
**ਵੈਰਾਗਣ**
**ਵੈਰਾਗੀ** } 'ਬੈਰਾਗ' ਆਦਿਕ ਵੇਖੋ ॥

**ਵੈਰਾਨ**
**ਵੈਰਾਨਾ**
**ਵੈਰਾਨੀ** } 'ਬੈਰਾਨ' ਆਦਿਕ ਵੇਖੋ ॥

**ਵੈਰੀ,** ਪੁ:—'ਬੈਰੀ' ਵੇਖੋ ॥

**ਵੈਲ,** ਪੁ:—ਕੁਕਰਮ, ਭੈੜ ਪੁਣਾ, ਬਦਮਾਸ਼ੀ ॥

**ਵੈਲਕਮ,** ਪੁ:—ਆਦਰ ਭਾ, ਜੀ ਆਇਆਂ ਨੂੰ ॥

**ਵੈਲ ਦਾਰ**
**ਵੈਲੀ** } 'ਬੈਲਦਾਰ' ਵੇਖੋ ॥



**ਵੋਤ**
**ਵੋਂਝਾ**
**ਵੋਧ**
**ਵੋਧਾ**
**ਵੋਧੀ**
**ਵੋਝ**
**ਵੋਲ੍ਹ**
**ਵੋਸ਼ਾ**
**ਵੋਹਲੀ**
**ਵੋਂਗਾ**
**ਵੋਂਗੀ**
**ਵੋਣਾ** } 'ਬੋਤ' ਆਦਿਕ ਵੇਖੋ ॥

## ੜ

**ੜ,** ਪੁ:—ੜਾੜਾ, ਗੁਰਮੁਖੀ ਪੈਂਤੀ ਦਾ ਪੈਂਤੀਵਾਂ ਅੱਖਰ ॥

**ੜਾੜ,** ਸ:—ਝਗੜਾ, ਬਖੇੜਾ, ਪੁਆੜਾ ॥

**ੜਾੜਾ,** ਪੁ:—'ੜ' ਅੱਖਰ ਦਾ ਨਾਉਂ ॥

